ਮਾਸਿਕ ਭੇਟਾ : ₹ ੨/-

# ਗੁਰਮਤਿ ਪ੍ਰਕਾਸ਼

ਜਿਲਦ : ੫੬ ਭਾਦੋਂ-ਅੱਸੂ ਸੰਮਤ ਨਾਨਕਸ਼ਾਹੀ ੫੪੪ (ਸਤੰਬਰ 2012) ਅੰਕ : 6

ਗੁਰਦੁਆਰਾ ਸ੍ਰੀ ਥੜ੍ਹਾ ਸਾਹਿਬ ਪਾਤਸ਼ਾਹੀ ਨੌਵੀਂ,
ਸ੍ਰੀ ਅੰਮ੍ਰਿਤਸਰ



# ਵਿਰਾਸਤੀ ਨਿਸ਼ਾਨੀਆਂ



ਇਹ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ੫੨ ਕਲੀ
ਚੋਲਾ ਹੈ। ਇਸ ਦੀ ਲੰਬਾਈ ੫੭ ਇੰਚ, ਬਾਂਹ ੨੮ ਇੰਚ, ਕਮਰ ੨
ਛਾਤੀ ਤੋਂ ਚੌੜਾਈ ੩੬ ਇੰਚ, ਤੀਰਾ ੨੨ ਇੰਚ, ਕਲਾਈ ੭.੫ ਇ
੧੨ ਇੰਚ, ਘੇਰਾ ਥੱਲਿਓ ੧੫ ਫੁੱਟ ਹੈ। ਰਵਾਇਤ ਹੈ ਕਿ ਇਸ ਚੋ
ਕਲੀਆਂ ਫੜ ਕੇ ੫੨ ਰਾਜੇ ਗਵਾਲੀਅਰ ਦੇ ਕਿਲ੍ਹੇ ਤੋਂ ਰਿਹਾਅ ਹੋਏ ਸ




ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਭਾਦੋਂ-ਅੱਸੂ, ਨਾਨਕਸ਼ਾਹੀ ੫੪੪ ਸਤੰਬਰ 2012

ਜਿਲਦ ੫੬ ਅੰਕ ੬

*ਸੰਪਾਦਕ*
ਸਿਮਰਜੀਤ ਸਿੰਘ
*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919
Website : www.sgpc.net e-mail : gurmat_parkash@yahoo.co.in


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School Libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੩ |
| ਸੰਪਾਦਕੀ | | ੪ |
| ਸਭੰ ਦੂ ਵਡੇ ਭਾਗ ਗੁਰਸਿਖਾ ਕੇ | -ਪ੍ਰੋ. ਕਿਰਪਾਲ ਸਿੰਘ ਬਡੂੰਗਰ | ੭ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ:ਲੋਕ-ਭਾਸ਼ਾ ਨੂੰ ਮਾਨਤਾ | -ਡਾ. ਧਰਮ ਸਿੰਘ | ੧੭ |
| ਸੁਖਮਨੀ ਸਾਹਿਬ ਵਿਚ ਸੁਖ ਦਾ ਸੰਕਲਪ | -ਡਾ. ਕੀਰਤ ਸਿੰਘ ਇਨਕਲਾਬੀ | ੨੧ |
| ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ | -ਮਨਮੋਹਨ ਕੌਰ | ੨੫ |
| ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ | -ਜਥੇ. ਜੋਗਿੰਦਰ ਸਿੰਘ | ੩੧ |
| ਸਿੱਖੀ ਦੇ ਗੁਣ (ਕਵਿਤਾ) | -ਸ. ਬਲਵਿੰਦਰ ਸਿੰਘ ਚੇਤਨ | ੪੦ |
| ਸੇਵਾ ਦਾ ਸਿੱਖ ਸੰਕਲਪ | -ਸ. ਰੂਪ ਸਿੰਘ | ੪੧ |
| ਵਾਤਾਵਰਨ, ਮਨੁੱਖ ਅਤੇ ਰੁੱਖ | -ਸ. ਜੀ.ਕੇ. ਸਿੰਘ | ੫੦ |
| ਸ਼ਹੀਦੀ ਸਾਕਾ ਬਜਬਜ ਘਾਟ ਦੇ ਨਾਇਕ ਬਾਬਾ ਗੁਰਦਿੱਤ ਸਿੰਘ ਜੀ | -ਸਿਮਰਜੀਤ ਸਿੰਘ | ੫੫ |
| ਗਿਆਨੀ ਦਿੱਤ ਸਿੰਘ ਦਾ ਜੀਵਨ : ਇਕ ਝਾਤ | -ਪ੍ਰੋ. ਬਿਮਲੇਸ਼ ਕੁਮਾਰ ਗੁਪਤਾ | ੭੩ |
| ਗਾਗਰ 'ਚ ਸਾਗਰ | -ਡਾ. ਇੰਦਰਜੀਤ ਸਿੰਘ ਗੋਗੋਆਣੀ | ੮੩ |
| ਸਾਕਾ ਸਾਰਾਗੜ੍ਹੀ (ਕਵਿਤਾ) | -ਲੈ: ਕਰਨਲ ਪ੍ਰਤਾਪ ਸਿੰਘ | ੮੬ |
| ਪੁਸਤਕ ਰੀਵਿਊ | | ੮੭ |
| ਖ਼ਬਰਨਾਮਾ | | ੮੯ |
| ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ | | ੯੩ |

*ਗੁਰਬਾਣੀ ਵਿਚਾਰ:*

# ਜੋ ਰਤੁ ਪੀਵਹਿ ਮਾਣਸਾ...



*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥* *(ਪੰਨਾ ੧੪੦)*

ਇਹ ਪਾਵਨ ਸਤਰਾਂ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੁਆਰਾ ਰਚਿਤ *'ਵਾਰ ਮਾਝ ਕੀ'* ਵਿਚ ਦਰਜ ਸਲੋਕਾਂ ਵਿੱਚੋਂ ਲਈਆਂ ਗਈਆਂ ਹਨ। ਇਨ੍ਹਾਂ ਸਤਰਾਂ ਵਿਚ ਗੁਰੂ ਜੀ ਲੋਕਾਈ ਨੂੰ ਲੁੱਟਣ ਵਾਲਿਆਂ ਦੇ ਕੋਝੇ ਕਿਰਦਾਰ ਤੇ ਵਿਹਾਰ ਨੂੰ ਜ਼ਾਹਰ ਕਰਦੇ ਹਨ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਕਰ ਕਿਸੇ ਬਸਤਰ ਨੂੰ ਲਹੂ ਲੱਗ ਜਾਵੇ ਤਾਂ ਉਹ ਬਸਤਰ ਗੰਦਾ (ਪਲੀਤ) ਹੋ ਗਿਆ ਸਮਝ ਲਿਆ ਜਾਂਦਾ ਹੈ ਪਰ ਜਿਹੜੇ ਬੰਦੇ ਇਨਸਾਨਾਂ ਦਾ ਲਹੂ ਚੂਸਦੇ ਹਨ ਭਾਵ ਮਜ਼ਲੂਮਾਂ 'ਤੇ ਜ਼ੁਲਮ ਕਰਦੇ ਹਨ, ਉਨ੍ਹਾਂ ਦਾ ਮਨ ਭਲਾ ਕਿਸ ਤਰ੍ਹਾਂ ਸਾਫ ਹੋ ਸਕਦਾ ਹੈ? ਕਹਿਣ ਤੋਂ ਭਾਵ ਇਹ ਹੈ ਕਿ ਐਸੇ ਬੰਦੇ, ਬਹੁਤ ਹੀ ਮਲੀਨ ਬੁੱਧੀ ਦੇ ਮਾਲਕ ਹੁੰਦੇ ਹਨ। ਦਰਅਸਲ ਇਹ ਸਤਰਾਂ ਕਿਸੇ ਕਾਜ਼ੀ ਨੂੰ ਅਸਲ ਧਰਮ ਸਮਝਾਉਣ ਦੇ ਪ੍ਰਥਾਏ ਉਚਾਰੀਆਂ ਗਈਆਂ ਹਨ। ਗੁਰੂ ਜੀ ਦੇ ਸਮੇਂ ਜਿੱਥੇ ਹਾਕਮ ਸ਼੍ਰੇਣੀ ਲੋਕਾਈ ਦੀ ਰਖਵਾਲੀ ਕਰਨ ਦੀ ਆਪਣੀ ਮੂਲ ਜ਼ਿੰਮੇਵਾਰੀ ਮੂਲੋਂ ਹੀ ਭੁਲਾ ਕੇ ਉਸ ਉੱਪਰ ਜਬਰ, ਜ਼ੁਲਮ ਦੇ ਕਹਿਰ ਵਰਤਾ ਰਹੀ ਸੀ, ਉੱਥੇ ਕਾਜ਼ੀ, ਮੁੱਲਾਂ, ਮੁਲਾਣੇ (ਪੁਜਾਰੀ ਜਮਾਤ) ਵੱਲੋਂ ਲੋਕਾਂ ਉੱਪਰ ਘੋਰ ਅਨਿਆਂ ਵਰਤਾ ਰਹੇ ਸਨ। ਉਹ ਹਾਕਮਾਂ ਦੇ ਗਲਤ ਫੈਸਲਿਆਂ ਉੱਪਰ ਧਰਮ ਦੀ ਮੋਹਰ ਲਾ ਰਹੇ ਸਨ। ਅਮੀਰ ਅਹਿਲਕਾਰ ਵੀ ਲੋਕਾਈ ਨੂੰ ਬੜੀ ਬੇਕਿਰਕੀ ਨਾਲ ਲੁੱਟ ਰਹੇ ਸਨ। ਮਨੁੱਖਤਾ ਪ੍ਰਤੀ ਸੱਚਾ ਦਰਦ ਰੱਖਣ ਵਾਲੇ ਗੁਰੂ ਨਾਨਕ ਪਾਤਸ਼ਾਹ ਦਾ ਹਿਰਦਾ ਇਸ ਅਣਮਨੁੱਖੀ ਲੁੱਟ ਦਾ ਵਰਤਾਰਾ ਦੇਖ ਕੇ ਜਿੱਥੇ ਪੀੜਤ ਹੋਇਆ ਉੱਥੇ ਆਪ ਜੀ ਨੇ ਇਸ ਵਰਤਾਰੇ ਦੇ ਵਿਰੁੱਧ ਜ਼ੋਰਦਾਰ ਅਵਾਜ਼ ਵੀ ਬੁਲੰਦ ਕੀਤੀ। ਗੁਰੂ ਜੀ ਦੇ ਪੂਰਨਿਆਂ 'ਤੇ ਹੀ ਚੱਲ ਕੇ ਗੁਰਮਤਿ ਲਹਿਰ ਪੈਦਾ ਹੋਈ ਜਿਸ ਨੇ ਸਮਾਜ ਵਿਚ ਸਿਫਤੀ ਤਬਦੀਲੀ ਲਿਆਂਦੀ। ਅੱਜ ਵੀ ਅਸੀਂ ਆਪਣੇ ਸਮਾਜਿਕ, ਰਾਜਸੀ ਤੇ ਸਭਿਆਚਾਰਕ ਚੌਗਿਰਦੇ ਵਿਚ ਮੁੜ ਇਨਸਾਨਾਂ ਦਾ ਲਹੂ ਚੂਸਣ ਵਾਲੇ ਕਿਰਦਾਰ, ਵਿਹਾਰ ਤੇ ਅਣਚਾਹੇ ਵਰਤਾਰੇ ਵਰਤਦੇ ਵੇਖ ਰਹੇ ਹਾਂ। ਪਰ ਅਸੀਂ ਗੁਰੂ ਨਾਨਕ ਨਾਮ-ਲੇਵਾ ਸਿੱਖ ਅਖਵਾਉਂਦੇ ਹੋਏ ਵੀ ਇਸ ਵਿਰੁੱਧ ਬੋਲਣ ਤੋਂ ਗੁਰੇਜ਼ ਹੀ ਕਰਦੇ ਹਾਂ। ਸਾਡਾ ਅਜਿਹਾ ਗਲਤ ਪੈਂਤੜਾ, ਸਾਨੂੰ ਸਿੱਖੀ-ਮਾਰਗ ਤੇ ਗੁਰਮਤਿ ਗਾਡੀ ਰਾਹ ਤੋਂ ਦੂਰ ਰੱਖ ਰਿਹਾ ਹੈ। ਜੇਕਰ ਅਸੀਂ ਸਹੀ ਮਾਅਨਿਆਂ ਵਿਚ ਸਿੱਖ ਹਾਂ ਤਾਂ ਸਾਨੂੰ ਆਪਣੇ ਆਲੇ-ਦੁਆਲੇ ਵਿਚ ਕਿਸੇ ਪ੍ਰਕਾਰ ਦਾ ਜ਼ੁਲਮ, ਜਬਰ ਹੁੰਦਾ ਵੇਖ ਕੇ ਉਸ ਨੂੰ ਅਣਡਿੱਠ ਕਰ ਛੱਡਣ ਦਾ ਸੌਖਪ੍ਰਸਤੀ ਵਾਲਾ ਪੈਂਤੜਾ ਛੱਡਣਾ ਹੋਵੇਗਾ, ਕਿਉਂ ਜੋ ਗੁਰੂ ਜੀ ਦਾ ਫੁਰਮਾਨ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਸੋ ਲੋੜ ਹੈ, ਲੋਕਾਂ ਦੀ ਰੱਤ ਪੀਣ ਵਾਲਿਆਂ ਵਿਰੁੱਧ ਜ਼ੋਰਦਾਰ ਅਵਾਜ਼ ਬੁਲੰਦ ਕੀਤੀ ਜਾਵੇ ਅਤੇ ਉਨ੍ਹਾਂ ਦੀ ਨਿਸ਼ਾਨਦੇਹੀ ਕਰ ਕੇ, ਉਨ੍ਹਾਂ ਦੇ ਮਨਾਂ ਤੋਂ ਜਬਰ-ਜ਼ੁਲਮ ਰੂਪੀ ਮਲੀਨਤਾ ਨੂੰ ਧੋਣ ਦੇ ਢੁਕਵੇਂ ਯਤਨ ਅਰੰਭੇ ਜਾਣ। ■

ਸੰਪਾਦਕੀ

# ਵਿਦੇਸ਼ਾਂ ਵਿਚ ਸਿੱਖ-ਪਹਿਚਾਣ ਦਾ ਮੁੱਦਾ

*੫ ਅਗਸਤ, ੨੦੧੨ ਨੂੰ ਅਮਰੀਕਾ ਦੇ ਰਾਜ ਵਿਸਕਾਨਸਿਨ ਦੇ ਸ਼ਹਿਰ ਓਕ ਕਰੀਕ ਦੇ ਗੁਰਦੁਆਰਾ ਸਾਹਿਬ 'ਤੇ ਹੋਏ ਹਮਲੇ ਕਾਰਨ ਦੁਨੀਆ ਭਰ ਦੇ ਸਿੱਖਾਂ ਵਿਚ ਸ਼ੋਕ ਦੀ ਲਹਿਰ ਫੈਲ ਗਈ। ਸ਼ਾਂਤਮਈ ਢੰਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕਰ ਰਹੀ ਸੰਗਤ 'ਤੇ ਅੰਨ੍ਹੇਵਾਹ ਗੋਲੀਆਂ ਚਲਾਉਣਾ ਨਸਲੀ ਭੇਦ-ਭਾਵ ਦੀ ਘਿਨਾਉਣੀ ਕਾਰਵਾਈ ਨੂੰ ਉਜਾਗਰ ਕਰਦਾ ਹੈ। ਇਸ ਘਟਨਾ ਦੇ ਦੌਰਾਨ ਅਮਰੀਕਾ ਦੇ ਸਾਬਕਾ ਸੈਨਿਕ ਵੇਡ ਮਾਈਕਲ ਪੇਜ ਵੱਲੋਂ ਆਪਣੀ ਆਟੋਮੈਟਿਕ ਹੈਂਡ ਗੰਨਜ਼ ਨਾਲ ਅੰਨ੍ਹੇਵਾਹ ਗੋਲੀਆਂ ਚਲਾ ਕੇ ੬ ਸਿੱਖਾਂ— ਸ. ਸੀਤਾ ਸਿੰਘ (੪੧ ਸਾਲ), ਸ. ਰਣਜੀਤ ਸਿੰਘ (੪੯ ਸਾਲ), ਸ. ਸਤਵੰਤ ਸਿੰਘ ਕਾਲੇਕਾ (੬੨ ਸਾਲ), ਸ. ਪ੍ਰਕਾਸ਼ ਸਿੰਘ (੩੯ ਸਾਲ), ਬੀਬੀ ਪਰਮਜੀਤ ਕੌਰ (੪੧ ਸਾਲ) ਅਤੇ ਸ. ਸੁਬੇਗ ਸਿੰਘ (੮੪ ਸਾਲ) ਨੂੰ ਸ਼ਹੀਦ ਕਰ ਦਿੱਤਾ। ਇਸ ਘਟਨਾ ਵਿਚ ੨੦ ਤੋਂ ਵੱਧ ਲੋਕ ਜ਼ਖ਼ਮੀ ਵੀ ਹੋਏ।*

*ਸਿੱਖ ਆਪਣੇ ਮਿਹਨਤੀ ਸੁਭਾਅ ਕਾਰਨ ਦੁਨੀਆ ਦੇ ਹਰ ਕੋਨੇ ਨੂੰ ਉਨਤ ਕਰ ਰਹੇ ਹਨ। ਆਪਣੇ ਘਰ-ਪਰਵਾਰ ਅਤੇ ਰਿਸ਼ਤੇਦਾਰਾਂ ਦਾ ਵਿਛੋੜਾ ਝੱਲ ਕੇ ਪਰਾਏ ਦੇਸ਼ਾਂ ਦੀ ਤਰੱਕੀ ਵਿਚ ਯੋਗਦਾਨ ਪਾ ਰਹੇ ਹਨ। ਆਪਣੀ ਮਿਹਨਤ ਨਾਲ ਦਿਨਾਂ ਵਿਚ ਹੀ ਇਹ ਤਰੱਕੀ ਦੀਆਂ ਬੁਲੰਦੀਆਂ ਨੂੰ ਛੂੰਹਦੇ ਖੁਸ਼ਹਾਲ ਜੀਵਨ ਬਤੀਤ ਕਰਨ ਲੱਗਦੇ ਹਨ। ਇਨ੍ਹਾਂ ਦਾ ਇਹੋ ਖੁਸ਼ਹਾਲ ਜੀਵਨ ਵਿਹਲੜ ਲੋਕਾਂ ਲਈ ਨਫ਼ਰਤ ਦਾ ਕਾਰਨ ਬਣ ਜਾਂਦਾ ਹੈ। ਸਿੱਟੇ ਵਜੋਂ ਉਪਰੋਕਤ ਘਟਨਾ ਵਰਗੀਆਂ ਘਿਨਾਉਣੀਆਂ ਹਰਕਤਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਸਿੱਖਾਂ ਨੂੰ ਕੇਸ ਕਤਲ ਕਰਵਾਉਣ, ਦਸਤਾਰ ਨਾ ਸਜਾਉਣ, ਕਕਾਰ ਨਾ ਪਾਉਣ, ਸਕੂਲਾਂ ਵਿਚ ਬੱਚਿਆਂ ਨੂੰ ਦਾਖਲ ਨਾ ਕਰਨ ਅਤੇ ਹੈਲਮਟ ਪਾਉਣ ਲਈ ਕਈ ਢੰਗ-ਤਰੀਕਿਆਂ ਨਾਲ ਮਜ਼ਬੂਰ ਕੀਤਾ ਜਾਂਦਾ ਹੈ। ਸਿੱਖਾਂ ਦੀ ਵੀ ਇਹ ਕਮਜ਼ੋਰੀ ਰਹੀ ਹੈ ਕਿ ਉਹ ਆਪਣੀ ਵੱਖਰੀ ਹੋਂਦ ਤੇ ਸਿੱਖ ਧਰਮ ਦੀਆਂ ਵੱਖਰੀਆਂ ਰਹੁ-ਰੀਤਾਂ ਤੋਂ ਦੁਨੀਆ ਭਰ ਦੇ ਲੋਕਾਂ ਨੂੰ ਜਾਣੂ ਕਰਵਾਉਣ ਤੋਂ ਅਸਫਲ ਰਹੇ ਹਨ। ਇਹ ਗੱਲ ਉਸ ਸਮੇਂ ਉਭਰ ਕੇ ਸਾਹਮਣੇ ਆਈ ਜਦੋਂ ੯-੧੧ ਦੇ ਹਮਲੇ ਤੋਂ ਬਾਅਦ ਸਿੱਖਾਂ ਦੀ ਗਲਤ ਪਹਿਚਾਣ ਕੀਤੀ ਗਈ। ਬਹੁਤ ਸਾਰੇ ਸਿੱਖਾਂ ਨੂੰ ਅਫਗਾਨੀ ਸਮਝ ਕੇ ਉਨ੍ਹਾਂ 'ਤੇ ਹਮਲੇ ਕੀਤੇ ਗਏ। ਇਸ ਤੋਂ ਬਾਅਦ ਸਿੱਖ ਕੁਝ*

ਸੁਚੇਤ ਹੋਏ ਅਤੇ ਉਨ੍ਹਾਂ ਨੇ ਸਿੱਖ ਧਰਮ ਦੀ ਵੱਖਰੀ ਹੋਂਦ-ਹਸਤੀ ਬਾਰੇ ਦੁਨੀਆ ਭਰ ਦੇ ਲੋਕਾਂ ਨੂੰ ਦੱਸਣ ਦੇ ਉਪਰਾਲੇ ਅਰੰਭੇ। ੫ ਅਗਸਤ ਨੂੰ ਸਿੱਖਾਂ 'ਤੇ ਹਮਲਾ ਕਰਨ ਵਾਲੇ ਵੇਡ ਮਾਈਕਲ ਪੇਜ ਨੂੰ ਵੀ ੯-੧੧ ਦੀ ਘਟਨਾ ਤੋਂ ਪ੍ਰਭਾਵਿਤ ਹੋਇਆ ਮੰਨਿਆ ਜਾਂਦਾ ਹੈ। ਜਦੋਂ ਇਹ ਵਿਅਕਤੀ ਨਿਹੱਥੇ ਸਿੱਖਾਂ 'ਤੇ ਗੋਲੀਆਂ ਚਲਾ ਰਿਹਾ ਸੀ ਤਾਂ ਅਮਰੀਕਾ ਦੀ ਪੁਲਿਸ ਨੇ ਆਪਣਾ ਫਰਜ਼ ਨਿਭਾਉਂਦਿਆਂ ਸ਼ਲਾਘਾਮਈ ਕੰਮ ਕੀਤਾ। ਉਨ੍ਹਾਂ ਨੇ ਆਪਣੀ ਜਾਨ ਦੀ ਪਰਵਾਹ ਨਾ ਕਰਦਿਆਂ ਹਮਲਾਵਰ ਨੂੰ ਕਾਬੂ ਕਰਨ ਦੀ ਕੋਸ਼ਿਸ਼ ਕੀਤੀ। ਇਸ ਕਾਰਵਾਈ ਦੌਰਾਨ ਜਿੱਥੇ ਹਮਲਾਵਰ ਮਾਰਿਆ ਗਿਆ, ਉੱਥੇ ਹੀ ਪੁਲਿਸ ਦਾ ਇਕ ਕਰਮਚਾਰੀ ਵੀ ਹਮਲਾਵਰ ਦੀਆਂ ਗੋਲੀਆਂ ਨਾਲ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਿਆ। ਇਸ ਬਹਾਦਰ ਪੁਲਿਸ ਅਫਸਰ ਲੈਫਟੀਨੈਂਟ ਬਰਾਇਸ ਮਰਫੀ ਦੇ ੯ ਗੋਲੀਆਂ ਲੱਗੀਆਂ। ਇਸ ਬਹਾਦਰ ਅਫਸਰ ਦੀ ਸਿੱਖ ਜਥੇਬੰਦੀਆਂ ਵੱਲੋਂ ਭਰਪੂਰ ਸ਼ਲਾਘਾ ਕਰਦਿਆਂ ਦਸ ਹਜ਼ਾਰ ਡਾਲਰ ਨਾਲ ਸਨਮਾਨਿਤ ਕਰਨ ਦੀ ਵੀ ਘੋਸ਼ਣਾ ਕੀਤੀ ਗਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੀ ਇਸ ਬਹਾਦਰ ਅਫਸਰ ਨੂੰ ਸੋਨ-ਤਗਮਾ ਦੇਣ ਦਾ ਐਲਾਨ ਕੀਤਾ ਗਿਆ ਹੈ। ਇਸ ਘਟਨਾ ਵਿਚ ਮਾਰੇ ਗਏ ਰਾਗੀਆਂ ਦੇ ਦਿੱਲੀ ਵਿਖੇ ਰਹਿ ਰਹੇ ਪਰਵਾਰਾਂ ਨੂੰ ਵੀ ਦੋ-ਦੋ ਲੱਖ ਰੁਪਏ ਦੇਣ ਦਾ ਐਲਾਨ ਕੀਤਾ ਗਿਆ ਹੈ।

ਇਸ ਦੁਖਦਾਈ ਘਟਨਾ ਦੇ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਜੀ ਵੱਲੋਂ ਅਮਰੀਕਾ ਦੇ ਸਫਾਰਤਖਾਨੇ 'ਚ ਮੈਡਮ ਨੈਨਸ ਪਾਵੇਲ ਨੂੰ ਮਿਲ ਕੇ ਸਿੱਖਾਂ ਦੀਆਂ ਭਾਵਨਾਵਾਂ ਤੋਂ ਜਾਣੂ ਕਰਵਾ ਕੇ ਵਿਦੇਸ਼ ਵੱਸਦੇ ਸਿੱਖਾਂ ਦੀ ਸੁਰੱਖਿਆ ਯਕੀਨੀ ਬਣਾਉਣ ਲਈ ਵੀ ਕਿਹਾ ਗਿਆ।

ਇਨ੍ਹਾਂ ਸ਼ਹੀਦਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ੯ ਅਗਸਤ ੨੦੧੨ ਨੂੰ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ। ਭੋਗ ਤੋਂ ਬਾਅਦ ਮ੍ਰਿਤਕਾਂ ਦੀ ਆਤਮਿਕ ਸ਼ਾਂਤੀ ਅਤੇ ਜ਼ਖ਼ਮੀਆਂ ਦੀ ਸਿਹਤਯਾਬੀ ਲਈ ਅਰਦਾਸ ਕੀਤੀ ਗਈ। ਇਸ ਅਰਦਾਸ ਸਮਾਗਮ ਵਿਚ ਅਮਰੀਕੀ ਸਫਾਰਤਖਾਨੇ ਦੇ ਮਿਸਟਰ ਚੈਡ ਏ, ਬੋਰਨ ਬੈਰੀ ਸਿਆਸੀ ਸਕੱਤਰ, ਏ ਮੁਕੇਸ਼ ਸਲਾਹਕਾਰ ਅੰਬੈਸੀ ਆਫ ਯੂਨਾਇਟਿਡ ਸਟੇਟਸ ਨੇ ਭਾਗ ਲੈ ਕੇ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ। ਉਨ੍ਹਾਂ ਨੇ ਸਿੱਖਾਂ ਨੂੰ ਵਿਸ਼ਵਾਸ ਦਿਵਾਇਆ ਕਿ ਅਮਰੀਕਾ ਇਸ ਦੁਖਾਂਤ ਦੀ ਪੂਰਨ ਜਾਂਚ ਕਰਵਾਏਗਾ ਅਤੇ ਜ਼ਿੰਮੇਵਾਰ ਵਿਅਕਤੀਆਂ ਨੂੰ ਸਖ਼ਤ ਸਜ਼ਾ ਦਿੱਤੀ ਜਾਵੇਗੀ।

ਇਸ ਦਰਦਨਾਕ ਘਟਨਾ 'ਤੇ ਦੁੱਖ ਪ੍ਰਗਟਾਉਂਦਿਆਂ ਅਮਰੀਕਾ ਦੇ ਰਾਸ਼ਟਰਪਤੀ

ਬਰਾਕ ਓਬਾਮਾ ਵੱਲੋਂ ਸਰਕਾਰੀ ਤੌਰ 'ਤੇ ਦੁੱਖ ਦਾ ਪ੍ਰਗਟਾਵਾ ਕੀਤਾ ਗਿਆ। ਉਨ੍ਹਾਂ ਨੇ ਆਦੇਸ਼ 'ਤੇ ਵਿਸਕਾਨਸਿਨ ਵਿਚ ਦਿਲ ਕੰਬਾਊ ਹਿੰਸਾ ਦੇ ਸ਼ਿਕਾਰ ਲੋਕਾਂ ਪ੍ਰਤੀ ਸਨਮਾਨ ਪ੍ਰਗਟ ਕਰਨ ਲਈ ਵਾਈਟ ਹਾਊਸ ਅਤੇ ਸਾਰੀਆਂ ਸਰਕਾਰੀ ਇਮਾਰਤਾਂ, ਮੈਦਾਨ, ਸੈਨਿਕ ਚੌਂਕੀਆਂ, ਜਲ ਸੈਨਾ ਕੇਂਦਰਾਂ, ਸਾਰੇ ਅਮਰੀਕੀ ਅਧਿਕਾਰ ਵਾਲੇ ਖੇਤਰਾਂ, ਕੋਲੰਬੀਆ ਜ਼ਿਲ੍ਹੇ ਦੀ ਸੰਘੀ ਸਰਕਾਰ ਦੇ ਜਲ ਸੈਨਾ ਜੰਗੀ ਬੇੜਿਆਂ ਸਮੇਤ ਪੂਰੇ ਅਮਰੀਕਾ ਵਿਚ ਅਮਰੀਕੀ ਰਾਸ਼ਟਰੀ ਝੰਡਾ ਤਿੰਨ ਦਿਨਾਂ ਤਕ ਅੱਧਾ ਝੁੱਕਿਆ ਰਿਹਾ। ਇਸ ਤਰ੍ਹਾਂ ਦੀ ਕਾਰਵਾਈ ਕਰ ਕੇ ਅਮਰੀਕੀ ਰਾਸ਼ਟਰਪਤੀ ਨੇ ਸਿੱਖਾਂ ਦੇ ਦਿਲਾਂ 'ਤੇ ਭਰਪੂਰ ਮੱਲ੍ਹਮ ਲਗਾਈ ਹੈ। ਸਾਰੀ ਸਿੱਖ ਕੌਮ ਵੱਲੋਂ ਉਨ੍ਹਾਂ ਦੀ ਇਸ ਕਾਰਵਾਈ ਦੀ ਭਰਪੂਰ ਸ਼ਲਾਘਾ ਵੀ ਕੀਤੀ ਗਈ ਹੈ।

ਅੱਜ ਸਾਨੂੰ ਲੋੜ ਹੈ ਸਿਰ ਜੋੜ ਕੇ ਬੈਠਣ ਦੀ, ਵਿਚਾਰ ਕਰਨ ਦੀ। ਦੇਸ਼ਾਂ-ਵਿਦੇਸ਼ਾਂ ਵਿਚ ਵੱਸਦੇ ਸਿੱਖਾਂ ਨੂੰ ਨਿੱਤ ਪ੍ਰਤੀ ਦਿਨ ਆ ਰਹੀਆਂ ਮੁਸ਼ਕਿਲਾਂ ਦਾ ਕੋਈ ਠੋਸ ਹੱਲ ਲੱਭਣ ਦੀ ਆਪਣੀ ਵੱਖਰੀ ਪਹਿਚਾਣ, ਵੱਖਰੀ ਬੋਲੀ, ਵੱਖਰੇ ਸਭਿਆਚਾਰ ਅਤੇ ਵੱਖਰੇ ਇਤਿਹਾਸ ਤੋਂ ਦੁਨੀਆ ਦੇ ਹਰ ਮਨੁੱਖ ਨੂੰ ਜਾਣੂ ਕਰਵਾਉਣ ਦੀ। ਕੰਮ ਭਾਵੇਂ ਅਤਿ ਮੁਸ਼ਕਿਲ ਹੈ ਪਰ ਨਾ-ਮੁਮਕਿਨ ਨਹੀਂ। ਅਨੇਕ ਮਿਸਾਲਾਂ ਸਾਡੇ ਸਾਹਮਣੇ ਹਨ ਜੋ ਵਿਦੇਸ਼ੀ, ਸਿੱਖ ਧਰਮ ਪ੍ਰਤੀ ਜਾਣਕਾਰੀ ਪ੍ਰਾਪਤ ਕਰ ਲੈਂਦਾ ਹੈ, ਉਹ ਸਿੱਖੀ ਸਰੂਪ ਧਾਰਨ ਕਰਨ ਵਿਚ ਫ਼ਖ਼ਰ ਮਹਿਸੂਸ ਕਰਦਾ ਹੈ। ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਤੋਂ ਹਰ ਕੋਈ ਜਾਣੂ ਹੋ ਜਾਵੇ ਤਾਂ ਮੈਨੂੰ ਵਿਸ਼ਵਾਸ ਹੈ ਕਿ ਉਹ ਕਦੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਜਿਹੀ ਕੋਈ ਵੀ ਘਿਨਾਉਣੀ ਹਰਕਤ ਨਹੀਂ ਕਰ ਸਕਦਾ। ਅੱਜ ਸਮੇਂ ਦੀ ਮੰਗ ਹੈ ਕਿ ਸਾਨੂੰ ਇਸ 'ਤੇ ਵਿਚਾਰ ਕਰਨਾ ਹੀ ਪਵੇਗਾ। ਕੋਈ ਠੋਸ ਹੱਲ ਲੱਭਣਾ ਹੀ ਪਵੇਗਾ ਤਾਂ ਕਿ ਦੁਨੀਆ ਦੇ ਹਰ ਕੋਨੇ ਵਿਚ ਸਿੱਖ ਆਪਣੀ ਵੱਖਰੀ ਆਨ-ਸ਼ਾਨ ਨਾਲ ਜੀਵਨ ਬਸਰ ਕਰ ਸਕਣ।

ਵਿਦੇਸ਼ੀ ਸਰਕਾਰਾਂ ਨੂੰ ਵੀ ਇਹ ਗੱਲ ਸਮਝਣੀ ਪਵੇਗੀ ਕਿ ਉਨ੍ਹਾਂ ਦੇ ਦੇਸ਼ ਨੂੰ ਮਿਹਨਤ ਮਜ਼ਦੂਰੀ ਕਰ ਕੇ ਕਾਮਯਾਬੀ ਦੀਆਂ ਬੁਲੰਦੀਆਂ ਤਕ ਪਹੁੰਚਾਉਣ ਵਾਲੇ ਇਨ੍ਹਾਂ ਕਾਮਿਆਂ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਵੇ ਤਾਂ ਕਿ ਉਹ ਹੋਰ ਲਗਨ ਅਤੇ ਮਿਹਨਤ ਨਾਲ ਕੰਮ ਕਰ ਸਕਣ। ਇਨ੍ਹਾਂ ਦੀ ਸੁਰੱਖਿਆ ਤੇ ਲੋੜਾਂ ਨੂੰ ਮੱਦੇਨਜ਼ਰ ਰੱਖਣਾ ਅਤਿ ਜ਼ਰੂਰੀ ਹੈ। ਇਨ੍ਹਾਂ ਸਰਕਾਰਾਂ ਵੱਲੋਂ ਹਰ ਕੋਸ਼ਿਸ਼ ਕਰਕੇ ਇਨ੍ਹਾਂ ਦੇ ਜਾਨ-ਮਾਲ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਵੇ ਜੋ ਉਨ੍ਹਾਂ ਦਾ ਇਖ਼ਲਾਕੀ ਫਰਜ਼ ਵੀ ਹੈ।

■

# ਸਭ ਦੂ ਵਡੇ ਭਾਗ ਗੁਰਸਿਖਾ ਕੇ

-ਪ੍ਰੋ. ਕਿਰਪਾਲ ਸਿੰਘ ਬਡੂੰਗਰ*

ਸਿੱਖ ਧਰਮ ਵਿਚ ਗੁਰਸਿੱਖਾਂ ਦਾ ਸਤਿਕਾਰ ਇਸ ਕਰਕੇ ਹੈ ਕਿ ਇਹ ਧਰਮ ਦੂਜੇ ਧਰਮਾਂ ਦੇ ਟਾਕਰੇ 'ਤੇ ਬੁਨਿਆਦੀ ਤੌਰ 'ਤੇ ਵਧੇਰੇ ਮਨੁੱਖਤਾਵਾਦੀ ਧਰਮ ਹੈ। ਇਸ ਵਿਚ ਨਿਰੰਕਾਰ ਦੇ ਨਾਲ-ਨਾਲ ਮਨੁੱਖਾ ਜਨਮ ਨੂੰ ਵੀ ਮਹੱਤਵ ਦਿੱਤਾ ਗਿਆ ਹੈ। ਹਰ ਮਨੁੱਖ ਨੂੰ ਪਰਮਾਤਮਾ ਦੀ ਅੰਸ਼ ਸਮਝਿਆ ਜਾਂਦਾ ਹੈ। ਇਹ ਪਰਮਾਤਮਾ ਨੂੰ ਮਿਲਣ ਦਾ ਇਕ ਸੁਨਹਿਰੀ ਅਵਸਰ ਹੈ। ਮਨੁੱਖ ਪਰਮਾਤਮਾ ਦਾ ਰੂਪ ਹੋ ਸਕਦਾ ਹੈ। ਇਹ ਮਨੁੱਖਾ ਜਨਮ ਪਰਮਾਤਮਾ ਦੀ ਅਮੋਲਕ ਦਾਤ ਹੈ ਅਤੇ ਪਰਮਾਤਮਾ ਵੱਲੋਂ ਮਿਲੀ ਇਕ ਵਡਿਆਈ ਸਮਝਿਆ ਗਿਆ ਹੈ।

*ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥*
*ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥* (ਪੰਨਾ ੧੦੭੫)

ਹਿੰਦੂ ਮਤ ਅਨੁਸਾਰ ਇਹ ਜਗਤ ਮਿਥਿਆ ਹੈ। ਜੀਵ ਵਿਚਾਰਾ ਆਵਾਗਵਣ ਦੇ ਚੱਕਰ ਵਿਚ ਫਸਿਆ ਹੋਇਆ ਹੈ; ਉਸ ਨੇ ਇਸ ਤੋਂ ਛੁਟਕਾਰਾ ਪਾਉਣਾ ਹੈ। ਭਗਤੀ ਭਾਵਨਾ ਨਾਲ ਜਾਂ ਆਤਮ ਗਿਆਨ ਨਾਲ ਜੀਵ ਨੇ ਮੁਕਤੀ ਪ੍ਰਾਪਤ ਕਰਨੀ ਹੈ। ਇਸ ਤਰ੍ਹਾਂ ਮਨੁੱਖ ਦੇ ਜੀਵਨ ਨਾਲੋਂ, ਉਸ ਦੇ ਸਰੀਰ ਨਾਲੋਂ, ਸੰਸਾਰ ਨਾਲੋਂ, ਮੁਕਤੀ ਦਾ ਮਹੱਤਵ ਵਧੇਰੇ ਮੰਨਿਆ ਗਿਆ ਹੈ। ਇਸ ਮਤ ਵਿਚ ਅਵਤਾਰਾਂ ਦੀ, ਦੇਵੀ-ਦੇਵਤਿਆਂ ਦੀ ਜਾਂ ਉਨ੍ਹਾਂ ਦੀਆਂ ਮੂਰਤੀਆਂ ਦੀ ਵਡਿਆਈ ਕੀਤੀ ਜਾਂਦੀ ਹੈ। ਪੂਜਾ ਅਰਾਧਨਾ ਕੀਤੀ ਜਾਂਦੀ ਹੈ ਕਿਉਂਕਿ ਉਨ੍ਹਾਂ ਨੇ ਸਵਰਗ ਵਿਚ ਵਾਸਾ ਦੇਣਾ ਹੈ ਜਾਂ ਜੀਵ ਨੂੰ ਮੁਕਤੀ ਪ੍ਰਦਾਨ ਕਰਨੀ ਹੈ। ਇਸ ਲਈ ਮਨੁੱਖ ਦੇ ਆਤਮਿਕ ਵਿਕਾਸ ਦੀ ਥਾਂ ਉਸ ਦੇ ਵਿਸ਼ਵਾਸ 'ਤੇ ਜ਼ੋਰ ਦਿੱਤਾ ਗਿਆ। ਸਦਾਚਾਰਕ ਤੇ ਨੇਕੀ ਵਾਲੇ ਜੀਵਨ ਦੀ ਥਾਂ ਪੂਜਾ ਅਰਚਨਾ ਜ਼ਰੂਰੀ ਹੈ। ਅਸਲੀਅਤ ਤਾਂ ਇਹ ਹੈ ਕਿ ਸਿੱਖ ਧਰਮ ਤੋਂ ਬਿਨਾਂ ਹੋਰ ਸਾਰੇ ਹੀ ਧਰਮਾਂ ਦਾ ਆਧਾਰ ਆਤਮਿਕ ਵਿਕਾਸ ਦੀ ਥਾਂ ਪੈਗ਼ੰਬਰ 'ਤੇ ਵਿਸ਼ਵਾਸ ਹੈ। ਇਸਲਾਮ ਮਤ ਅਨੁਸਾਰ ਜਿਨ੍ਹਾਂ ਨੂੰ ਹਜ਼ਰਤ ਮੁਹੰਮਦ 'ਤੇ ਭਰੋਸਾ ਹੋਵੇਗਾ ਉਹ ਰੂਹਾਂ ਕਿਆਮਤ ਤਕ ਅਰਾਮ ਨਾਲ ਸੁੱਤੀਆਂ ਰਹਿਣਗੀਆਂ ਤੇ ਕਿਆਮਤ ਦੇ ਦਿਨ ਪੁਨਰ-ਜੀਵਤ ਹੋ ਜਾਣਗੀਆਂ। ਉਸੇ ਦਿਨ ਪੈਗ਼ੰਬਰ ਦੀ ਗਵਾਹੀ ਅਨੁਸਾਰ ਖ਼ੁਦਾ ਉਨ੍ਹਾਂ ਦਾ ਫੈਸਲਾ ਕਰੇਗਾ। ਇਸੇ ਤਰ੍ਹਾਂ ਈਸਾਈ ਮਤ ਦਾ ਵਿਸ਼ਵਾਸ ਹੈ ਕਿ ਜਿਵੇਂ ਹਜ਼ਰਤ ਈਸਾ ਪੁਨਰ-ਜੀਵਤ ਹੋ ਉੱਠੇ ਸਨ, ਇਸੇ ਤਰ੍ਹਾਂ ਈਸਾ ਨੂੰ ਮੰਨਣ ਵਾਲੇ ਹਰ ਵਿਅਕਤੀ ਨੂੰ ਪੁਨਰ-ਜੀਵਨ ਮਿਲੇਗਾ। ਇੰਝ ਹਿੰਦੂ ਮਤ, ਇਸਲਾਮ ਤੇ ਈਸਾਈ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦

ਮਤ ਤਿੰਨਾਂ ਦਾ ਸਿਧਾਂਤ ਲੱਗਭਗ ਇਕ ਸਮਾਨ ਹੀ ਹੈ। ਤਿੰਨਾਂ ਵਿਚ ਅਵਤਾਰ ਜਾਂ ਪੈਗ਼ੰਬਰ ਨੂੰ ਹੀ ਪਰਮਾਤਮਾ ਨਾਲ ਸੰਬੰਧ ਰੱਖਣ ਵਾਲਾ ਜਾਂ ਖ਼ੁਦ ਪਰਮਾਤਮਾ ਹੀ ਮੰਨਿਆ ਜਾਂਦਾ ਹੈ। ਇਨ੍ਹਾਂ ਵਿਚ ਧਰਮ ਦੇ ਫਲ ਦੀ ਪ੍ਰਾਪਤੀ ਮ੍ਰਿਤੂ ਤੋਂ ਬਾਅਦ ਹੀ ਮੰਨੀ ਜਾਂਦੀ ਹੈ। ਇਸ ਦੇ ਉਲਟ ਸੂਫੀ ਮਤ, ਭਗਤੀ ਲਹਿਰ ਤੇ ਗੁਰਮਤਿ ਵਿਚ ਸਾਧਕਾਂ ਦਾ ਪਰਮਾਤਮਾ ਨਾਲ ਸਿੱਧਾ ਸੰਬੰਧ ਹੁੰਦਾ ਹੈ ਤੇ ਉਨ੍ਹਾਂ ਨੂੰ ਜੀਵਨ ਵਿਚ ਹੀ ਸਾਧਨਾ ਦਾ ਫਲ ਪ੍ਰਾਪਤ ਹੁੰਦਾ ਹੈ।

*- ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥*
*ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥*
*ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ॥*
*ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ॥* *(ਪੰਨਾ ੧੩੮੨)*
*- ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥*
*ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥* *(ਪੰਨਾ ੮੫੮)*
*- ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* *(ਪੰਨਾ ੩੭੮)*

ਗੁਰਮਤਿ, ਸੂਫੀ ਅਤੇ ਨਿਰਗੁਣ ਭਗਤੀ ਵਿਚ ਪਰਮਾਤਮਾ ਦੇ ਸਰੂਪ ਬਾਰੇ ਤੇ ਉਸ ਦੀ ਖੋਜ ਬਾਰੇ ਵਿਚਾਰਧਾਰਾ ਵਿਚ ਸਮਾਨਤਾ ਹੈ। ਇਨ੍ਹਾਂ ਅਨੁਸਾਰ ਪਰਮਾਤਮਾ ਨਿਰਗੁਣ ਤੇ ਨਿਰਾਕਾਰ ਰੂਪ ਹੈ। ਉਹ ਜੋਨੀਆਂ ਵਿਚ ਨਹੀਂ ਆਉਂਦਾ। ਉਹ ਬੇਅੰਤ ਅਤੇ ਸਰਬ-ਵਿਆਪੀ ਹੈ। ਸਾਰੇ ਮਨੁੱਖ ਉਸੇ ਦੇ ਨੂਰ ਤੋਂ ਪੈਦਾ ਹੋਏ ਹਨ। ਉਹ ਘਟ-ਘਟ ਅੰਦਰ ਵਿਆਪਕ ਹੈ। ਇਹ ਵਿਚਾਰਧਾਰਾ ਹਿੰਦੂ ਮਤ, ਈਸਾਈ ਮਤ ਅਤੇ ਇਸਲਾਮ ਮਤ ਤੋਂ ਕਾਫ਼ੀ ਹੱਦ ਤਕ ਭਿੰਨ ਹੈ। ਹਿੰਦੂ ਮਤ ਵਿਚ ਤਾਂ ਪਰਮਾਤਮਾ ਨੂੰ ਅਵਤਾਰਾਂ ਦੇ ਰੂਪ ਵਿਚ ਹੀ ਕਲਪਿਆ ਜਾਂਦਾ ਹੈ ਅਤੇ ਮੂਰਤੀਆਂ ਬਣਾ ਕੇ ਉਨ੍ਹਾਂ ਦੀ ਪੂਜਾ ਕੀਤੀ ਜਾਂਦੀ ਹੈ। ਈਸਾਈ ਮਤ ਤੇ ਇਸਲਾਮ ਵਿਚ ਵੀ ਪੈਗ਼ੰਬਰ ਹੀ ਰੱਬ ਦਾ ਵਿਸ਼ੇਸ਼ ਰੂਪ ਜਾਂ ਉਸ ਦਾ ਪ੍ਰਤੀਨਿਧੀ ਮੰਨਿਆ ਜਾਂਦਾ ਹੈ। ਵਿਚਾਰਧਾਰਾ ਦੀ ਸਾਂਝ ਕਰਕੇ ਹੀ ਗੁਰਬਾਣੀ ਵਿਚ ਹੋਰ ਭਗਤਾਂ ਤੇ ਬਾਬਾ ਫਰੀਦ ਜੀ ਦੀ ਬਾਣੀ ਸ਼ਾਮਲ ਕੀਤੀ ਗਈ ਹੈ। ਇਨ੍ਹਾਂ ਦੀ ਬਾਣੀ ਇਕਸੁਰ ਹੋ ਕੇ ਜੀਵ ਨੂੰ ਉਪਦੇਸ਼ ਕਰਦੀ ਹੈ ਕਿ ਮਨੁੱਖ ਨੇ ਪਰਮਾਤਮਾ ਦੀ ਖੋਜ ਆਪਣੇ ਅੰਦਰੋਂ ਹੀ ਕਰਨੀ ਹੈ। ਇਸ ਲਈ ਬਾਹਰ ਭਟਕਣ, ਮੂਰਤੀ ਪੂਜਾ ਜਾਂ ਕਬਰਾਂ ਆਦਿ ਦੀ ਮੰਨਤ ਕਰਨ ਦੀ ਕੋਈ ਲੋੜ ਨਹੀਂ ਹੈ:

*- ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥* *(ਪੰਨਾ ੧੩੭੮)*
*- ਕਤ ਜਾਈਐ ਰੇ ਘਰ ਲਾਗੋ ਰੰਗੁ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥*
*(ਪੰਨਾ ੧੧੯੫)*

*- ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥*
*ਭੂਲੀ ਮਾਲਿਨੀ ਹੈ ਏਉ॥ ਸਤਿਗੁਰੁ ਜਾਗਤਾ ਹੈ ਦੇਉ॥* (ਪੰਨਾ ੪੭੯)
*- ਘਰ ਮਹਿ ਠਾਕੁਰੁ ਨਦਰਿ ਨ ਆਵੈ॥ ਗਲ ਮਹਿ ਪਾਹਣੁ ਲੈ ਲਟਕਾਵੈ॥*
(ਪੰਨਾ ੭੩੯)
*- ਜਾਗਤਿ ਜੋਤਿ ਜਪੈ ਨਿਸਿ ਬਾਸੁਰ ਏਕੁ ਬਿਨਾ ਮਨਿ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜ੍ਹੀ ਮਠ ਭੂਲ ਨ ਮਾਨੈ॥*
*ਤੀਰਥ ਦਾਨ ਦਯਾ ਤਪ ਸੰਜਮ ਏਕੁ ਬਿਨਾਂ ਨਹਿ ਏਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮੈ ਤਬ ਖਾਲਿਸ ਤਾਹਿੰ ਨ ਖਾਲਿਸ ਜਾਨੈ॥*
(ਸਵੱਯੇ ਪਾ: ੧੦)

ਇਹ ਸੰਸਾਰ ਪਰਮਾਤਮਾ ਦਾ ਬਹੁਤ ਵੱਡਾ ਵਰਦਾਨ ਹੈ। ਇਹ ਸੱਚੇ ਕੀ ਕੋਠੜੀ ਹੈ। ਧਰਤੀ ਧਰਮਸ਼ਾਲਾ ਹੈ। ਮਾਤਾ ਧਰਤਿ ਮਹਤ ਹੈ। ਇਹ ਧਰਮ ਖੰਡ ਹੈ। ਇੱਥੇ ਮਨੁੱਖ ਨੇ ਸੱਚ ਧਰਮ ਦਾ ਗਿਆਨ ਹਾਸਲ ਕਰਨਾ ਹੈ। ਹੁਕਮ ਰਜਾਈ ਚੱਲ ਕੇ ਪਰਮਾਤਮਾ ਵਾਂਗ ਸਚਿਆਰ ਬਣਨਾ ਹੈ ਤੇ ਕੂੜ ਦੀ ਪਾਲ ਤੋੜ ਦੇਣੀ ਹੈ। ਪ੍ਰਭੂ ਦੀ ਕਿਰਪਾ ਨਾਲ ਮਨੁੱਖਾ ਦੇਹੀ ਪ੍ਰਾਪਤ ਹੁੰਦੀ ਹੈ। ਇਸ ਦੇਹੀ ਨਾਲ ਮਨੁੱਖ ਆਪਣਾ ਆਤਮਿਕ ਵਿਕਾਸ ਕਰ ਕੇ ਸੱਚਖੰਡ ਦਾ ਅਧਿਕਾਰੀ ਬਣ ਸਕਦਾ ਹੈ। ਇਹ ਮਾਰਗ ਦੀਆਂ ਪੌੜੀਆਂ ਇਸ ਸੰਸਾਰ ਦੇ ਕਾਇਮ-ਦਾਇਮ ਰਹਿੰਦਿਆਂ ਤੇ ਜਿਉਂਦਿਆਂ-ਜਾਗਦਿਆਂ ਚੜ੍ਹਨੀਆਂ ਹਨ। ਪੂਰਨ ਸੱਚ ਦੀ ਪ੍ਰਾਪਤੀ ਕਰ ਕੇ ਮਨੁੱਖ ਬ੍ਰਹਮ ਗਿਆਨੀ ਦਾ ਦਰਜਾ ਹਾਸਲ ਕਰਦਾ ਹੈ। ਬ੍ਰਹਮ ਗਿਆਨੀ ਦਾ ਗਿਆਨ ਸਿਰਫ ਸੂਚਨਾ ਮਾਤਰ, ਵਿਸ਼ਵਾਸ ਜਾਂ ਇਕ ਆਸ ਨਹੀਂ ਹੁੰਦਾ। ਉਹ ਬ੍ਰਹਮ ਨਾਲ ਪ੍ਰਤੱਖ ਤੌਰ 'ਤੇ ਵਾਸਤਵਿਕ ਰੂਪ ਵਿਚ ਇਕਮਿਕ ਅਨੁਭਵ ਕਰਦਾ ਹੈ। ਸਿਰਫ ਧਰਮ ਨਿਯਮਾਂ ਦੀ ਪੱਧਰ 'ਤੇ ਜਿਊਂਣ ਵਾਲੇ ਲੋਕਾਂ ਤੋਂ ਬ੍ਰਹਮ ਗਿਆਨੀ ਦਾ ਦਰਜਾ ਬਹੁਤ ਉੱਚਾ ਹੁੰਦਾ ਹੈ। ਉਹ ਆਪ ਪਰਮੇਸ਼ਰ ਤੇ ਮੁਕਤ-ਜੁਗਤ ਦਾ ਦਾਤਾ ਬਣ ਜਾਂਦਾ ਹੈ। ਗੁਰਬਾਣੀ ਵਿਚ ਬ੍ਰਹਮ ਗਿਆਨੀ ਦੀ ਵਡਿਆਈ ਇਸ ਤਰ੍ਹਾਂ ਕੀਤੀ ਗਈ ਹੈ:

*- ਹਿੰਦੂ ਅੰਨ੍ਹਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥*
*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤ॥* (ਪੰਨਾ ੮੭੫)
*- ਬ੍ਰਹਮ ਗਿਆਨੀ ਕੀ ਕੀਮਤਿ ਨਾਹਿ॥ ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ॥*
*ਬ੍ਰਹਮ ਗਿਆਨੀ ਕਾ ਕਉਨ ਜਾਨੈ ਭੇਦੁ॥ ਬ੍ਰਹਮ ਗਿਆਨੀ ਕਉ ਸਦਾ ਅਦੇਸੁ॥*
*ਬ੍ਰਹਮ ਗਿਆਨੀ ਕਾ ਕਥਿਆ ਨ ਜਾਇ ਅਧਾਖ੍ਹਰੁ॥*
*ਬ੍ਰਹਮ ਗਿਆਨੀ ਸਰਬ ਕਾ ਠਾਕੁਰੁ॥* (ਪੰਨਾ ੨੭੩)

ਹਰ ਗੁਰਸਿੱਖ ਬ੍ਰਹਮ ਗਿਆਨੀ ਦੀ ਅਵਸਥਾ 'ਤੇ ਪਹੁੰਚ ਸਕਦਾ ਹੈ। ਇਸ ਲਈ ਉਸ ਨੂੰ ਬਹੁਤ ਜ਼ਿਆਦਾ ਕਠੋਰ ਤਪ ਕਰਨ ਅਤੇ ਘਰ-ਬਾਰ ਛੱਡਣ ਦੀ ਲੋੜ ਵੀ ਨਹੀਂ ਹੁੰਦੀ। ਗੁਰ-ਸ਼ਬਦ ਨਾਲ ਜੁੜ ਕੇ ਸੰਸਾਰ ਵਿਚ ਕਮਲ ਵਾਂਗ ਨਿਰਲੇਪ ਰਹਿ ਕੇ ਗ੍ਰਿਹਸਤੀ ਜੀਵਨ ਬਤੀਤ ਕਰਦਿਆਂ ਚਾਰੇ ਪਦਾਰਥ ਭੋਗਦਿਆਂ ਘਰ ਬੈਠਿਆਂ ਹੀ ਇਹ ਪਦਵੀ ਪ੍ਰਾਪਤ ਕਰ ਸਕਦਾ ਹੈ। ਗੁਰੂ ਸਾਹਿਬ ਨੇ ਸਿੱਖ-ਸਿੱਖ ਦਰਮਿਆਨ, ਗੁਰੂ ਤੇ ਸਿੱਖ ਦਰਮਿਆਨ ਤੇ ਸਿੱਖ ਤੇ ਪਰਮਾਤਮਾ ਦਰਮਿਆਨ ਕੋਈ ਦੀਵਾਰ ਨਹੀਂ ਰਹਿਣ ਦਿੱਤੀ। ਵਿਅਕਤੀਗਤ ਗੁਰੂ ਦੀ ਥਾਂ ਵੀ ਸਿੱਖ ਧਰਮ ਦੇ ਮੋਢੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਸ਼ਬਦ' ਨੂੰ ਗੁਰੂ ਦਾ ਦਰਜਾ ਦੇ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਉੱਚਾ ਕੀਤਾ ਤੇ ਆਪ ਸਿੱਖਾਂ ਦੇ ਬਰਾਬਰ ਹੋ ਕੇ ਬੈਠੇ।

ਇਹ ਇਕ ਨਿਵੇਕਲਾ ਧਰਮ ਹੈ ਜਿੱਥੇ ਧਰਮ ਦਾ ਰਹਿਬਰ ਆਪਣੇ ਪੈਰੋਕਾਰਾਂ ਨੂੰ ਆਪਣੇ ਬਰਾਬਰ ਸਮਝਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖ ਭਾਈ ਲਹਿਣਾ ਜੀ ਨੂੰ ਗੁਰਗੱਦੀ ਸੌਂਪ ਦਿੱਤੀ ਅਤੇ ਗੁਰੂ ਪਦਵੀ 'ਤੇ ਬਿਰਾਜਮਾਨ ਕਰਨ ਮਗਰੋਂ ਉਨ੍ਹਾਂ ਨੂੰ ਸਤਿਗੁਰੂ ਮੰਨ ਉਨ੍ਹਾਂ ਦੇ ਚਰਨਾਂ 'ਤੇ ਮੱਥਾ ਟੇਕਿਆ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੇ ਇਕ ਅਜਿਹੇ ਸਿੱਖ ਨੂੰ ਗੁਰੂ-ਘਰ ਦਾ ਮਾਲਕ ਬਣਾ ਦਿੱਤਾ ਜਿਸ ਨੂੰ ਲੋਕ ਗਰੀਬ ਤੇ ਨਿਥਾਵਾਂ ਸਮਝਦੇ ਸਨ। ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਪੁੱਤਰੀ ਬੀਬੀ ਭਾਨੀ ਦਾ ਵਿਆਹ ਇਕ ਅਜਿਹੇ ਗਰੀਬ ਸਿੱਖ ਨਾਲ ਕੀਤਾ ਜੋ ਘੁੰਗਣੀਆਂ ਵੇਚ ਕੇ ਗੁਜ਼ਾਰਾ ਕਰਦਾ ਸੀ। ਉਨ੍ਹਾਂ ਨੂੰ ਹੀ ਗੁਰਗੱਦੀ 'ਤੇ ਸੁਸ਼ੋਭਿਤ ਕਰ ਕੇ ਸਤਿਗੁਰੂ ਦਾ ਦਰਜਾ ਦਿੱਤਾ। ਸੋ ਗੁਰਮਤਿ ਵਿਚ ਗੁਰੂ ਤੇ ਸਿੱਖ ਵਿਚ ਆਤਮਿਕ ਤੌਰ 'ਤੇ ਕੋਈ ਅੰਤਰ ਨਹੀਂ ਹੈ। ਦੋਵੇਂ ਗੁਰਮਤਿ ਦੇ ਧਾਰਨੀ ਹੋਣ ਕਰਕੇ ਇਕ ਰੂਪ ਹੀ ਹੁੰਦੇ ਹਨ। ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ:

*– ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥* *(ਪੰਨਾ ੪੪੪)*

*– ਤੂ ਆਪੇ ਗੁਰੂ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥ (ਪੰਨਾ ੭੫੮)*

ਪਰਮਾਤਮਾ ਦਾ ਕੋਈ ਚਿਹਨ-ਚੱਕਰ ਰੂਪ-ਰੰਗ ਨਹੀਂ ਹੈ। ਜੀਵ ਉਸ ਦੇ ਨਾਮ ਰੂਪ ਨੂੰ ਹੀ ਪਹਿਚਾਣ ਸਕਦਾ ਹੈ। ਇਹ ਨਾਮ ਪਰਮਾਤਮਾ ਦਾ ਨੂਰ ਹੈ ਜੋ ਅਬਿਨਾਸੀ ਤੇ ਅਬਿਚਲ ਹੈ। ਇਸੇ ਨੂਰ ਤੋਂ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ। ਇਹ ਅੰਮ੍ਰਿਤ ਰੂਪ ਹੈ, ਜੋ ਜੀਵ ਨੂੰ ਅਮਰ ਕਰ ਦਿੰਦਾ ਹੈ। ਨਾਮ ਦੀ ਅੰਸ਼ ਹੋਣ ਕਰਕੇ ਆਤਮਾ ਸਦਾ ਅਮਰ ਰਹਿੰਦੀ ਹੈ ਪਰ ਸਰੀਰ ਨਾਸ਼ਵਾਨ ਹੈ। ਇਹ ਪ੍ਰਕਿਰਤੀ ਦਾ ਨਿਯਮ ਹੈ। ਰੱਬੀ ਹੁਕਮ ਹੈ। ਸਰੀਰ ਕਦੇ ਵੀ ਅਮਰ ਨਹੀਂ ਹੋ ਸਕਦਾ। ਜੋ ਲੋਕ ਸਰੀਰ ਨੂੰ ਅਮਰ ਕਰਨਾ ਚਾਹੁੰਦੇ ਹਨ ਉਹ ਭੁਲੇਖੇ ਵਿਚ ਹੀ ਰਹਿਣਗੇ। ਉਨ੍ਹਾਂ ਦੀ ਹਾਲਤ ਤ੍ਰਿਸ਼ੰਕੂ ਵਰਗੀ ਹੋ ਜਾਵੇਗੀ; ਨਾ ਇਸ ਪਾਸੇ ਨਾ ਉਸ ਪਾਸੇ। ਇਸ ਲਈ ਪਰਮਾਤਮਾ ਦੀ

ਪ੍ਰਾਪਤੀ ਲਈ ਆਤਮਾ ਨੂੰ ਚੀਨਣ ਦੀ ਲੋੜ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥ (ਪੰਨਾ ੧੦੩੦)*

ਆਤਮਾ ਦੀ ਖੋਜ ਕਰ ਕੇ ਹੀ ਮਨ ਆਪਣੇ ਮੂਲ ਪਰਮਾਤਮਾ ਦੇ ਨਾਮ ਧਨ ਦੀ ਪ੍ਰਾਪਤੀ ਕਰ ਸਕਦਾ ਹੈ। ਇਹ ਨਾਮ ਰੂਪੀ ਨਿਰੰਕਾਰ ਆਦਿ ਸਮੇਂ ਵੀ ਸੱਚ ਸੀ, ਜੁਗਾਂ ਦੇ ਅਰੰਭ ਵਿਚ ਵੀ ਸੱਚ ਸੀ। ਹੁਣ ਵਰਤਮਾਨ ਵਿਚ ਵੀ ਸੱਚ ਹੈ ਤੇ ਭਵਿੱਖ ਵਿਚ ਵੀ ਸੱਚ ਰਹੇਗਾ। ਨਾਮ ਰੂਪ ਬਣਿਆ ਮਨੁੱਖ ਵੀ ਸਚਿਆਰ ਹੋ ਜਾਂਦਾ ਹੈ। ਇਸ ਨਾਮ ਅੰਮ੍ਰਿਤ ਦੀ ਵਰਖਾ ਹਰ ਪਲ, ਹਰ ਘੜੀ ਚਾਰੇ ਦਿਸ਼ਾਵਾਂ ਵਿਚ ਮਨੁੱਖ ਦੇ ਅੰਦਰ ਬਾਹਰ ਸਭ ਥਾਂ ਹੋ ਰਹੀ ਹੈ। ਗੁਰੂ ਸਾਹਿਬਾਨ ਨੇ ਮਨੁੱਖ ਨੂੰ ਨਾਮ ਨਾਲ ਜੁੜਨ ਦੀ ਜੁਗਤ ਦੱਸੀ ਹੈ। ਗੁਰਬਾਣੀ ਜੀਵ ਦੇ ਅੰਦਰ ਨਾਮ ਪ੍ਰਗਟ ਕਰਦੀ ਹੈ। ਜੋ ਪ੍ਰਾਣੀ ਆਪਣੇ ਜੀਵਨ ਵਿਚ ਸਰੀਰ ਦੇ ਜੀਂਦੇ-ਜਾਗਦੇ ਇਸ ਨਾਮ ਦੀ ਪ੍ਰਾਪਤੀ ਨਹੀਂ ਕਰਦੇ, ਉਹ ਮਨੁੱਖ, ਮੂੜ੍ਹ ਤੇ ਅਗਿਆਨੀ ਹਨ। ਉਨ੍ਹਾਂ ਦਾ ਇਸ ਸੰਸਾਰ 'ਤੇ ਆਉਣਾ ਵਿਅਰਥ ਜਾਵੇਗਾ। ਗੁਰਬਾਣੀ ਵਿਚ ਦੱਸਿਆ ਗਿਆ ਹੈ:

*- ਜਲ ਥਲ ਚਹੁ ਦਿਸਿ ਵਰਸਦਾ ਖਾਲੀ ਕੋ ਥਾਉ ਨਾਹਿ॥*
*ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥ (ਪੰਨਾ ੧੨੮੨)*

*- ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥*
*ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ ਨਾਮ ਬਿਹੂਨ ਜੀਵਨ ਕਉਨ ਕਾਮ॥*
*ਖਾਤ ਪੀਤ ਖੇਲਤ ਹਸਤ ਬਿਸਥਾਰ॥ ਕਵਨ ਅਰਥ ਮਿਰਤਕ ਸੀਗਾਰ॥*
*ਜੋ ਨ ਸੁਨਹਿ ਜਸੁ ਪਰਮਾਨੰਦਾ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥*
*(ਪੰਨਾ ੧੮੮)*

*- ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕੋ ਪੂਜਨ ਧਾਇਓ॥*
*ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥*
*(ਤ੍ਵ ਪ੍ਰਸਾਦਿ ਸਵੱਯੇ, ਪਾ. ੧੦)*

ਗੁਰਬਾਣੀ ਇਸ ਕਰਕੇ ਮਹਾਨ ਹੈ ਕਿ ਇਹ ਮਨੁੱਖ ਨੂੰ ਸੱਚ ਦਾ ਗਿਆਨ ਕਰਵਾਉਂਦੀ ਹੈ ਤੇ ਨਾਮ ਨਾਲ ਜੋੜਦੀ ਹੈ। ਗੁਰਸਿੱਖ ਇਸ ਕਰਕੇ ਮਹਾਨ ਹੁੰਦਾ ਹੈ ਕਿ ਗੁਰਬਾਣੀ ਨਾਲ ਜੁੜ ਕੇ ਨਾਮ ਦੀ ਪ੍ਰਾਪਤੀ ਕਰਦਾ ਹੈ। ਅਜਿਹੇ ਪੂਰਨ ਗੁਰਸਿੱਖਾਂ ਨੂੰ ਗੁਰੂ-ਘਰ ਵਿਚ ਬਹੁਤ ਮਾਣ-ਸਤਿਕਾਰ ਤੇ ਵਡਿਆਈ ਦਿੱਤੀ ਗਈ ਹੈ। ਬਾਬਾ ਬੁੱਢਾ ਜੀ ਪੂਰਨ ਬ੍ਰਹਮ ਗਿਆਨੀ ਗੁਰਸਿੱਖ ਹੋਏ ਹਨ। ਗੁਰੂ ਸਾਹਿਬਾਨ ਦੀ ਗੁਰਿਆਈ ਦੀ ਰਸਮ ਉਨ੍ਹਾਂ ਦੇ ਹੱਥੋਂ ਤੇ ਬਾਅਦ 'ਚ ਉਨ੍ਹਾਂ ਦੀ ਵੰਸ਼ ਵਿੱਚੋਂ ਹੀ ਕਰਵਾਈ ਜਾਂਦੀ ਰਹੀ ਹੈ। ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਗ੍ਰੰਥੀ ਥਾਪਿਆ ਗਿਆ। ਇਸ ਤਰ੍ਹਾਂ ਉਨ੍ਹਾਂ ਨੇ ਗੁਰਸਿੱਖਾਂ ਦੀ ਵਡਿਆਈ ਤੇ ਉਨ੍ਹਾਂ ਦੀ ਉੱਚੀ ਅਵਸਥਾ ਨੂੰ ਸੰਸਾਰ ਵਿਚ ਪ੍ਰਗਟ ਕੀਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸੀਸ ਭੇਟ

ਕਰਨ ਵਾਲੇ ਪੰਜ ਸਿੱਖਾਂ ਨੂੰ ਪੰਜ ਪਿਆਰੇ ਆਖ ਕੇ ਨਿਵਾਜਿਆ ਸੀ ਤੇ ਉਨ੍ਹਾਂ ਦੇ ਹੱਥੋਂ ਆਪ ਵੀ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ। ਗੁਰਸਿੱਖਾਂ ਦੀ ਆਤਮਿਕ ਉੱਚਤਾ ਤੇ ਸਹੀ ਆਤਮਿਕ ਸੇਧ ਕਾਰਨ ਗੁਰਮਤਿ ਵਿਚ ਉਨ੍ਹਾਂ ਦੀ ਵਡਿਆਈ ਨੂੰ ਪ੍ਰਵਾਨ ਕੀਤਾ ਗਿਆ ਹੈ:

*– ਧੰਨੁ ਧੰਨੁ ਸੋ ਗੁਰਸਿਖੁ ਕਹੀਐ ਜਿਨਿ ਸਤਿਗੁਰ ਸੇਵਾ ਕਰਿ ਹਰਿ ਨਾਮੁ ਲਇਆ॥*
*ਤਿਸੁ ਗੁਰਸਿਖ ਕੰਉ ਹੰਉ ਸਦਾ ਨਮਸਕਾਰੀ ਜੋ ਗੁਰ ਕੈ ਭਾਣੈ ਗੁਰਸਿਖੁ ਚਲਿਆ॥*
*(ਪੰਨਾ ੫੯੩)*

*– ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ॥*
*ਸਭ ਦੂ ਵਡੇ ਭਾਗ ਗੁਰ ਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥*
*(ਪੰਨਾ ੬੪੯)*

*– ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਹਰਿ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।*
*(ਪੰਨਾ ੩੦੫)*

*–ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥ (ਪੰਨਾ ੪੬੫)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਕੇ ਗੁਰਸਿੱਖਾਂ ਨੂੰ ਇਕ ਸ਼ਸਤਰਧਾਰੀ ਜਥੇਬੰਦੀ ਦਾ ਰੂਪ ਦੇ ਦਿੱਤਾ ਸੀ। ਖਾਲਸੇ ਲਈ ਸਾਬਤ-ਸਰੂਪ, ਪੰਜ ਕਕਾਰ ਤੇ ਰਹਿਣੀ ਨਿਸ਼ਚਿਤ ਕਰ ਦਿੱਤੀ ਗਈ ਸੀ। ਖਾਲਸੇ ਨੇ ਬਾਣੀ ਤੇ ਬਾਣਾ ਦੋਵਾਂ ਦਾ ਧਾਰਨੀ ਹੋਣਾ ਹੈ। ਖਾਲਸਾ ਅਕਾਲ ਪੁਰਖ ਕੀ ਫੌਜ ਹੈ, ਜੋ ਸੰਸਾਰ ਵਿਚ ਬੇਇਨਸਾਫ਼ੀ ਤੇ ਜ਼ੁਲਮ ਦੇ ਖ਼ਾਤਮੇ ਲਈ ਅਤੇ ਗਰੀਬਾਂ ਤੇ ਮਜ਼ਲੂਮਾਂ ਦੀ ਰਾਖੀ ਲਈ ਤਤਪਰ ਰਹਿੰਦਾ ਹੈ। ਖਾਲਸਾ ਭਗਤੀ ਤੇ ਸ਼ਕਤੀ ਦਾ ਇਕ ਅਦੁੱਤੀ ਸੁਮੇਲ ਹੈ। ਗੁਰੂ ਜੀ ਨੇ ਖਾਲਸੇ ਨੂੰ ਆਪਣਾ ਹੀ ਰੂਪ ਮੰਨਿਆ ਹੈ ਤੇ ਉਨ੍ਹਾਂ ਨੇ ਆਪਣਾ ਸਭ ਕੁਝ ਖਾਲਸੇ ਦੇ ਅਰਪਣ ਕਰ ਦਿੱਤਾ ਸੀ:

*– ਜਜਨ ਭਜਨ ਮਮ ਖ਼ਾਲਸਾ ਖ਼ਾਲਸ ਪੂਜਬਿ ਜੋਗ॥*
*ਦਾਸ ਗੋਬਿੰਦ ਫਤਹ ਖ਼ਾਲਸਾ ਦਰਸ ਪਰਸ ਮਿਟਿ ਸੋਗ॥ (ਸਰਬ ਲੋਹ ਗ੍ਰੰਥ)*

*– ਸੇਵ ਕਰੀ ਇਨਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ।*
*ਦਾਨ ਦਯੋ ਇਨਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ।*
*ਆਗੈ ਫਲੈ ਇਨਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ।*
*ਮੋ ਗ੍ਰਹ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਬ ਹੀ ਇਨਹੀ ਕੋ।*
*(ਦਸਮ ਗ੍ਰੰਥ)*

ਗੁਰਸਿੱਖੀ ਦਾ ਧਾਰਨਾ ਕੋਈ ਸੌਖਾ ਕੰਮ ਨਹੀਂ ਹੈ। ਇਹ ਕੋਈ ਸੂਰਮਾ ਹੀ ਕਰ

ਸਕਦਾ ਹੈ। ਇਸ ਲਈ ਸਿਰ ਤਲੀ 'ਤੇ ਧਰ ਕੇ ਗੁਰੂ ਦੀ ਸ਼ਰਨ ਵਿਚ ਜਾਣਾ ਹੁੰਦਾ ਹੈ। ਆਪਣਾ ਤਨ, ਮਨ, ਤੇ ਧਨ ਗੁਰੂ ਦੀ ਭੇਟਾ ਕਰ ਕੇ ਹੀ ਸਿੱਖੀ ਪ੍ਰਾਪਤ ਹੁੰਦੀ ਹੈ। ਗੁਰਸਿੱਖ ਆਪਣੀ ਮੱਤ ਛੱਡ ਕੇ ਗੁਰਮਤਿ ਨੂੰ ਗ੍ਰਹਿਣ ਕਰਦਾ ਹੈ ਅਤੇ ਇਕ ਅਕਾਲ ਪੁਰਖ ਦਾ ਹੀ ਪੁਜਾਰੀ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨ ਕੇ ਅਗਵਾਈ ਲੈਂਦਾ ਹੈ। ਆਪਣੇ ਮਨ ਦੇ ਵਿਕਾਰਾਂ ਨੂੰ ਮਿਟਾਉਂਦਾ ਤੇ ਗੁਰੂ ਦੇ ਉਪਦੇਸ਼ ਅਨੁਸਾਰ ਆਪਣਾ ਜੀਵਨ ਬਿਤਾਉਂਦਾ ਹੈ। ਇਹ ਖੰਨਿਅਹੁ ਤਿੱਖੀ ਤੇ ਵਾਲਹੁ ਨਿੱਕੀ ਸਿੱਖੀ ਦਾ ਧਾਰਨੀ ਹੁੰਦਾ ਹੈ। ਗੁਰਸਿੱਖੀ ਸਿਰਫ ਇਕ ਵਿਸ਼ਵਾਸ ਜਾਂ ਧਰਮ ਗ੍ਰਹਿਣ ਕਰਨਾ ਨਹੀਂ ਹੈ, ਇਹ ਤਾਂ ਗੁਰੂ ਆਗਿਆ ਅਨੁਸਾਰ ਆਪਣੇ ਜੀਵਨ ਵਿਚ ਤਬਦੀਲੀ ਲਿਆਉਣੀ ਹੈ, ਨਵਾਂ ਜਨਮ ਧਾਰਨਾ ਹੈ। ਸਤਿਗੁਰੂ ਦੀ ਸੇਵਾ ਵਿਚ ਰਹਿਣਾ ਹੈ। ਸਤਿਗੁਰੂ ਦੇ ਬਚਨਾਂ ਅਨੁਸਾਰ ਚੱਲਣਾ ਹੀ ਸਤਿਗੁਰੂ ਦੀ ਸੇਵਾ ਹੈ। ਸ਼ਬਦ ਵਿਚ ਲੀਨ ਹੋ ਕੇ ਹੀ ਨਾਮ ਦੀ, ਪਰਮਾਤਮਾ ਦੀ ਪ੍ਰਾਪਤੀ ਹੋਣੀ ਹੈ। ਇਹ ਸੇਵਾ ਔਖੀ ਹੈ ਪਰ ਸਫਲ ਹੈ ਤੇ ਉੱਤਮ ਹੈ। ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ:

*– ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥*
*ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥ (ਪੰਨਾ ੬੪੯)*
*– ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥*
*ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ॥ (ਪੰਨਾ ੬੩੮)*

ਸਿੱਖ ਗੁਰੂ ਦੀ ਸੰਤਾਨ ਹੁੰਦੇ ਹਨ। ਗੁਰੂ ਨਿਮਖ-ਨਿਮਖ ਉਨ੍ਹਾਂ ਦੀ ਪਾਲਣਾ ਕਰਦਾ ਹੈ। ਉਨ੍ਹਾਂ ਦੀ ਮਨਮੱਤ ਦੂਰ ਕਰ ਕੇ ਉਨ੍ਹਾਂ ਨੂੰ ਨਾਮ ਜਪਾਉਂਦਾ ਹੈ। ਉਨ੍ਹਾਂ ਨੂੰ ਵਿਕਾਰਾਂ ਤੋਂ ਹਟਾ ਕੇ ਮਾਇਆ ਦੇ ਬੰਧਨ ਕੱਟ ਦਿੰਦਾ ਹੈ। ਜਿਨ੍ਹਾਂ ਸਿੱਖਾਂ 'ਤੇ ਗੁਰੂ ਦਿਆਲ ਹੁੰਦਾ ਹੈ ਤੇ ਉਨ੍ਹਾਂ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥*
*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥ ਗੁਰ ਬਚਨੀ ਹਰਿ ਨਾਮੁ ਉਚਰੈ॥*
*ਸਤਿਗੁਰੁ ਸਿਖ ਕੇ ਬੰਧਨ ਕਾਟੈ॥ ਗੁਰ ਕਾ ਸਿਖੁ ਬਿਕਾਰ ਤੇ ਹਾਟੈ॥ (ਪੰਨਾ ੨੮੬)*

ਸਤਿਗੁਰ ਦੀ ਪ੍ਰਸੰਨਤਾ ਉਸੇ ਸਿੱਖ ਉੱਤੇ ਹੁੰਦੀ ਹੈ ਜੋ ਗੁਰੂ ਦੀ ਰਜ਼ਾ ਵਿਚ ਉਸ ਦੀ ਮਰਜ਼ੀ ਅਨੁਸਾਰ ਚੱਲਦਾ ਹੈ। ਆਪਣੀਆਂ ਇੱਛਾਵਾਂ ਦੇ ਅਧੀਨ ਹੋ ਕੇ ਵਿਅਕਤੀ ਗੁਰੂ ਨਾਲੋਂ ਟੁੱਟ ਜਾਂਦਾ ਹੈ ਤੇ ਮੋਹ-ਮਾਇਆ ਵਿਚ ਫਸ ਕੇ ਅਨੇਕਾਂ ਤਰ੍ਹਾਂ ਦੇ ਦੁੱਖਾਂ ਵਿਚ ਪੈਂਦਾ ਹੈ। ਆਪਣੇ ਗਲਤ ਕਰਮਾਂ ਕਰਕੇ ਉਹ ਸਜ਼ਾ ਦਾ ਭਾਗੀ ਹੁੰਦਾ ਹੈ ਤੇ ਉਸ ਨੂੰ ਸੱਟਾਂ ਵੱਜਦੀਆਂ ਹਨ। ਭਾਈ ਦੁਨੀ ਚੰਦ ਹਾਥੀ ਨਾਲ ਲੜਨ ਤੋਂ ਡਰ ਗਿਆ ਸੀ ਤੇ ਗੁਰੂ ਜੀ ਦੇ ਬਚਨਾਂ ਦੀ ਉਲੰਘਣਾ ਕਰ ਕੇ ਦੌੜ ਗਿਆ ਸੀ ਤਾਂ ਉਸ ਦੀ ਲੱਤ ਟੁੱਟ ਗਈ ਸੀ। ਦੂਜੇ ਪਾਸੇ ਭਾਈ ਬਚਿੱਤਰ ਸਿੰਘ ਨੇ ਗੁਰੂ ਜੀ ਦਾ ਅਸ਼ੀਰਵਾਦ ਲੈ ਕੇ

ਹਾਥੀ ਦਾ ਸਾਹਮਣਾ ਕੀਤਾ ਤੇ ਵਡਿਆਈ ਪਾਈ। ਸਿੱਖ ਦੀ ਇਹ ਮੁੱਖ ਪਰਿਭਾਸ਼ਾ ਹੀ ਹੈ ਕਿ ਉਹ ਹਮੇਸ਼ਾਂ ਗੁਰੂ-ਭਾਣੇ ਵਿਚ ਰਹਿੰਦਾ ਹੈ ਜਿਵੇਂ ਕਿ ਗੁਰਬਾਣੀ ਵਿਚ ਅੰਕਿਤ ਹੈ:

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*
*ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ॥ (ਪੰਨਾ ੬੦੧)*

ਗੁਰਸਿੱਖਾਂ ਨੂੰ ਗੁਰੂ ਨਾਲ ਬਹੁਤ ਪਿਆਰ ਹੁੰਦਾ ਹੈ। ਉਹ ਆਪਣੇ ਗੁਰੂ ਲਈ ਹਰ ਕੁਰਬਾਨੀ ਦੇਣ ਨੂੰ ਤਿਆਰ ਹੁੰਦੇ ਹਨ। ਉਨ੍ਹਾਂ ਦੇ ਅੰਦਰ ਗੁਰੂ-ਦਰਸ਼ਨਾਂ ਦੀ ਖਿੱਚ ਬਣੀ ਰਹਿੰਦੀ ਹੈ। ਉਹ ਅਨੇਕ ਮੁਸ਼ਕਿਲਾਂ ਦਾ ਸਾਹਮਣਾ ਕਰ ਕੇ ਵੀ ਗੁਰੂ ਦੇ ਦਰਸ਼ਨਾਂ ਲਈ ਜਾਂਦੇ ਹਨ। ੧੮ਵੀਂ ਸਦੀ ਵਿਚ ਸ੍ਰੀ ਹਰਿਮੰਦਰ ਸਾਹਿਬ ਦੇ ਦੁਆਲੇ ਮੁਗ਼ਲਾਂ ਦੇ ਪਹਿਰੇ ਲੱਗੇ ਹੁੰਦੇ ਸਨ। ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਗੁਰਸਿੱਖ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ-ਇਸ਼ਨਾਨ ਕਰ ਕੇ ਹੀ ਜਾਂਦੇ ਸਨ। ਗੁਰਬਾਣੀ ਵਿਚ ਗੁਰਸਿੱਖਾਂ ਦੀ ਦ੍ਰਿੜ੍ਹਤਾ ਸੰਬੰਧੀ ਦੱਸਿਆ ਗਿਆ ਹੈ:

*- ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ॥*
*ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ॥ (ਪੰਨਾ ੫੯੦)*
*- ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥*
*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥*
*ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥*
*(ਪੰਨਾ ੭੫੭)*

ਗੁਰੂ ਸਾਰੇ ਸਿੱਖਾਂ ਨੂੰ ਆਪਣੇ ਪੁੱਤਰ ਸਮਝਦਾ ਹੈ ਅਤੇ ਆਪਣੇ ਪੁੱਤਰਾਂ ਨੂੰ ਵੀ ਸਿੱਖਾਂ ਦੇ ਬਰਾਬਰ ਹੀ ਗਿਣਦਾ ਹੈ। ਸਿੱਖ ਹੀ ਗੁਰੂ ਦਾ ਪਰਵਾਰ ਹਨ। ਚਮਕੌਰ ਸਾਹਿਬ ਦੀ ਗੜ੍ਹੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਾਹਿਬਜ਼ਾਦਿਆਂ ਨੂੰ ਵੀ ਜੰਗ ਵਿਚ ਭੇਜਿਆ ਜਿਸ ਵਿਚ ਉਨ੍ਹਾਂ ਦੇ ਸਿੱਖ ਜ਼ਾਲਮਾਂ ਦਾ ਮੁਕਾਬਲਾ ਕਰਦੇ ਸ਼ਹੀਦ ਹੋ ਰਹੇ ਸਨ। ਫਿਰ ਆਪਣੇ ਸ਼ਹੀਦ ਹੋਏ ਸਪੁੱਤਰਾਂ ਲਈ ਵੀ ਗੁਰੂ ਜੀ ਨੇ ਹੋਰ ਸਿੱਖਾਂ ਤੋਂ ਵੱਖਰਾ ਕੋਈ ਮੋਹ ਜਾਂ ਉਚੇਚ ਨਹੀਂ ਕੀਤਾ। ਇਸੇ ਤਰ੍ਹਾਂ ਗੁਰਸਿੱਖਾਂ ਨੂੰ ਵੀ ਆਪਣੇ ਪਰਵਾਰਿਕ ਮੋਹ ਤੋਂ ਉੱਪਰ ਉੱਠ ਕੇ ਸਾਰੇ ਸਿੱਖਾਂ ਨੂੰ ਆਪਣੇ ਗੁਰਭਾਈ ਸਮਝਦੇ ਹੋਏ ਪਿਆਰ ਤੇ ਸਤਿਕਾਰ ਦੇਣਾ ਚਾਹੀਦਾ ਹੈ। ਗੁਰਸਿੱਖ ਨੂੰ ਗੁਰਸਿੱਖ ਨਾਲ ਮਿਲ ਕੇ ਖੁਸ਼ ਹੋਣਾ ਚਾਹੀਦਾ ਹੈ। ਗੁਰਬਾਣੀ ਦਾ ਸਪਸ਼ਟ ਉਪਦੇਸ਼ ਹੈ:

*ਗੁਰਮੁਖਿ ਸਖੀਆ ਸਿਖ ਗੁਰੂ ਮੇਲਾਈਆ॥*
*ਇਕਿ ਸੇਵਕ ਗੁਰ ਪਾਸਿ ਇਕਿ ਗੁਰਿ ਕਾਰੈ ਲਾਈਆ॥*

*ਜਿਨਾ ਗੁਰੁ ਪਿਆਰਾ ਮਨਿ ਚਿਤਿ ਤਿਨਾ ਭਾਉ ਗੁਰੂ ਦੇਵਾਈਆ॥*
*ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥* *(ਪੰਨਾ ੬੪੮)*

ਸਤਿਗੁਰੂ ਦੀ ਸਿੱਖ 'ਤੇ ਸਦਾ ਕਿਰਪਾ ਹੀ ਬਣੀ ਰਹਿੰਦੀ ਹੈ। ਮਾਇਆ ਦੇ ਪ੍ਰਭਾਵ ਕਰਕੇ ਗੁਰੂ ਤੋਂ ਬੇਮੁਖ ਹੋਇਆ ਸਿੱਖ ਵੀ ਜੇ ਮੁੜ ਗੁਰੂ ਦੀ ਸ਼ਰਨ ਵਿਚ ਚਲਾ ਜਾਏ, ਗੁਰੂ ਉਸ ਨੂੰ ਦੂਜੇ ਸਿੱਖਾਂ ਜਿੰਨਾ ਹੀ ਪਿਆਰ ਦਿੰਦਾ ਹੈ। ਉਹ ਸਿੱਖ ਦੀ ਭੁੱਲ ਬਖ਼ਸ਼ ਦਿੰਦਾ ਹੈ। ਅਨੰਦਪੁਰ ਸਾਹਿਬ ਦੇ ਜੰਗ ਵਿਚ ਕੁਝ ਸਿੱਖ ਗੁਰੂ ਜੀ ਨੂੰ ਬੇਦਾਵਾ ਦੇ ਕੇ ਚਲੇ ਗਏ ਸਨ। ਘਰ ਜਾ ਕੇ ਉਨ੍ਹਾਂ ਨੂੰ ਗਲਤੀ ਦਾ ਅਹਿਸਾਸ ਹੋਇਆ। ਮਾਈ ਭਾਗੋ ਦੇ ਪ੍ਰੇਰੇ ਉਹ ਸਿੰਘ ਮੁੜ ਗੁਰੂ ਜੀ ਦੀ ਸ਼ਰਨ ਵਿਚ ਆਏ ਤੇ ਸ੍ਰੀ ਮੁਕਤਸਰ ਸਾਹਿਬ ਦੇ ਸਥਾਨ 'ਤੇ ਉਨ੍ਹਾਂ ਨੇ ਮੁਗ਼ਲ ਫੌਜਾਂ ਦਾ ਟਾਕਰਾ ਕਰਦਿਆਂ ਸ਼ਹੀਦੀ ਪਾਈ। ਗੁਰੂ ਦਸਮੇਸ਼ ਜੀ ਨੇ ਜੰਗ ਤੋਂ ਬਾਅਦ ਇਕ-ਇਕ ਸਿੱਖ ਨੂੰ ਪਿਆਰ ਦਿੱਤਾ ਤੇ ਮੁਕਤੀ ਦਾ ਵਰਦਾਨ ਦਿੱਤਾ। ਗੁਰੂ ਜੀ ਦੀ ਇਸ ਵਡਿਆਈ ਬਾਰੇ ਗੁਰਬਾਣੀ ਦਾ ਫੁਰਮਾਨ ਹੈ:

*ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥*
*ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥* *(ਪੰਨਾ ੮੫੫)*

ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਮਾਨਵਤਾਵਾਦ ਤੇ ਸਾਂਝੀਵਾਲਤਾ ਦਾ ਉਪਦੇਸ਼ ਦਿੱਤਾ ਹੈ। ਆਪਣੇ ਧਰਮ ਦੀ ਘਾਲਣਾ ਕਰਦਿਆਂ ਵੀ ਗੁਰਸਿੱਖ ਨੇ ਦੂਜੇ ਧਰਮਾਂ ਨਾਲ ਕੋਈ ਵੈਰ-ਵਿਰੋਧ ਨਹੀਂ ਰੱਖਣਾ। ਉਨ੍ਹਾਂ ਨੇ ਇਲਾਕਾਵਾਦ ਤੇ ਫਿਰਕਾਪ੍ਰਸਤੀ ਤੋਂ ਉੱਪਰ ਹੋ ਕੇ ਰਹਿਣਾ ਹੈ। ਅਨੰਦਪੁਰ ਸਾਹਿਬ ਦੇ ਜੰਗਾਂ ਵਿਚ ਭਾਈ ਘਨੱਈਆ ਜੀ ਜ਼ਖ਼ਮੀਆਂ ਨੂੰ ਪਾਣੀ ਪਿਆਉਣ ਦੀ ਸੇਵਾ ਕਰਦੇ ਸਨ। ਇਹ ਸੇਵਾ ਕਰਦਿਆਂ ਉਹ ਆਪਣੇ ਸਿੰਘਾਂ ਤੇ ਦੁਸ਼ਮਣਾਂ ਦੇ ਸਿਪਾਹੀਆਂ ਵਿਚ ਕੋਈ ਫਰਕ ਨਹੀਂ ਸੀ ਰੱਖਦੇ। ਸਿੰਘਾਂ ਨੇ ਭਾਈ ਘਨੱਈਆ ਜੀ ਦੀ ਸ਼ਿਕਾਇਤ ਵੀ ਕੀਤੀ। ਭਾਈ ਘਨੱਈਆ ਜੀ ਨੇ ਕਿਹਾ ਕਿ ਸਤਿਗੁਰੂ ਜੀ ਮੈਨੂੰ ਸਾਰੇ ਤੁਹਾਡਾ ਹੀ ਰੂਪ ਦਿਖਾਈ ਦਿੰਦੇ ਹਨ। ਗੁਰੂ ਜੀ ਉਸ 'ਤੇ ਪ੍ਰਸੰਨ ਹੋਏ ਤੇ ਸੇਵਾ ਕਰਦੇ ਰਹਿਣ ਦਾ ਹੁਕਮ ਦਿੱਤਾ। ਸਤਿਗੁਰੂ ਅਕਾਲ ਪੁਰਖ ਦਾ ਰੂਪ ਹੈ। ਉਸ ਲਈ ਸਭ ਮਨੁੱਖ ਬਰਾਬਰ ਹਨ। ਉਹ ਸਦਾ ਨਿਰਵੈਰ ਰਹਿੰਦਾ ਹੈ। ਸਿੱਖ ਨੇ ਵੀ ਗੁਰੂ ਦਾ ਰੂਪ ਹੀ ਬਣਨਾ ਹੈ ਜਿਵੇਂ ਕਿ ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ:

*ਸਤਿਗੁਰੁ ਦਾਤਾ ਦਇਆਲੁ ਹੈ ਜਿਸ ਨੋ ਦਇਆ ਸਦਾ ਹੋਇ॥*
*ਸਤਿਗੁਰੁ ਅੰਦਰਹੁ ਨਿਰਵੈਰੁ ਹੈ ਸਭੁ ਦੇਖੈ ਬ੍ਰਹਮੁ ਇਕੁ ਸੋਇ॥* *(ਪੰਨਾ ੩੦੨)*

ਅੱਜ ਸਿੱਖ ਸੰਸਾਰ ਸਤਿਗੁਰੂ ਦੀ ਉੱਤਮ ਸੇਵਾ ਤੋਂ ਦੂਰ ਜਾ ਰਿਹਾ ਹੈ। ਅਸੀਂ ਬਾਣੀ ਵੀ ਤੇ ਬਾਣਾ ਵੀ ਛੱਡ ਰਹੇ ਹਾਂ। ਅਸੀਂ ਗੁਰੂ ਸਾਹਿਬ ਵੱਲੋਂ ਦਿੱਤੀ ਵਡਿਆਈ ਦਾ ਦੁਰਉਪਯੋਗ ਕਰ ਰਹੇ ਹਾਂ। ਸਿੱਖ ਹੋਣ ਜਾਂ ਸਿੱਖਾਂ ਦੇ ਘਰ ਜਨਮ ਲੈ ਕੇ ਹੀ ਕੋਈ

ਮਹਾਨ ਨਹੀਂ ਹੋ ਜਾਂਦਾ। ਮਹਾਨ ਬਣਨ ਲਈ, ਜੀਵਨ ਸਫਲ ਕਰਨ ਲਈ ਗੁਰੂ ਦੀ ਸੇਵਾ ਕਰਨ ਦੀ ਲੋੜ ਹੁੰਦੀ ਹੈ। ਗੁਰੂ ਤੋਂ ਟੁੱਟ ਕੇ ਸਿੱਖ ਦੀ ਹਾਲਤ ਕੱਟੀ ਹੋਈ ਪਤੰਗ ਵਰਗੀ ਹੋ ਜਾਂਦੀ ਹੈ। ਪਤਿਤ ਸਿੱਖ ਦਾ ਕੋਈ ਧਰਮ ਨਹੀਂ ਹੁੰਦਾ। ਸਿੱਖੀ ਪਿਛੋਕੜ ਕਰਕੇ ਉਸ ਦੀ ਆਤਮਾ ਇੰਨੀ ਕੁ ਜਾਗ੍ਰਿਤ ਹੁੰਦੀ ਹੈ ਕਿ ਉਸ ਦੀ ਕਿਸੇ ਹੋਰ ਧਰਮ ਵਿਚ ਸਮਾਈ ਨਹੀਂ ਹੋ ਸਕਦੀ। ਸਿੱਖ ਧਰਮ ਵਿਚ ਕੱਟੜਤਾ ਪਹਿਲਾਂ ਹੀ ਨਹੀਂ ਹੈ, ਸ਼ਰਧਾ ਅਸੀਂ ਮੁਕਾ ਬੈਠਦੇ ਹਾਂ। ਇਸ ਲਈ ਬੇਮੁਖ ਸਿੱਖਾਂ ਦੇ ਪੱਲੇ ਭਟਕਣ ਤੋਂ ਬਿਨਾਂ ਕੁਝ ਨਹੀਂ ਰਹਿ ਜਾਂਦਾ। ਇਸੇ ਭਟਕਣ ਕਰਕੇ ਅਸੀਂ ਕਰਮਕਾਂਡੀ ਬਾਬਿਆਂ ਦੇ ਪਾਖੰਡ ਜਾਲ ਵਿਚ ਫਸ ਜਾਂਦੇ ਹਾਂ ਅਤੇ ਉਨ੍ਹਾਂ ਦੰਭੀ ਵਿਅਕਤੀਆਂ ਨੂੰ ਰੱਬ ਵਾਂਗ ਮੰਨਦੇ ਹਾਂ, ਗੁਰੂ ਸਾਹਿਬ ਨੇ ਫੁਰਮਾਇਆ ਹੈ:

*– ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥*
*ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥* (ਪੰਨਾ ੯੨੦)

*– ਜਿਨਾ ਗੁਰੁ ਗੋਪਿਆ ਆਪਣਾ ਤੇ ਨਰ ਬੁਰਿਆਰੀ॥*
*ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ॥*
*ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ॥* (ਪੰਨਾ ੬੫੧)

*– ਜਿਨ ਗੁਰ ਗੋਪਿਆ ਆਪਣਾ ਸੇ ਲੈਦੇ ਢਾਹਾ ਫਿਰਾਹੀ॥*
*ਤਿਨ ਕੀ ਭੁਖ ਕਦੇ ਨ ਉਤਰੈ ਨਿਤ ਭੁਖਾ ਭੁਖ ਕੂਕਾਹੀ॥*
*ਓਨਾ ਦਾ ਆਖਿਆ ਕੋ ਨ ਸੁਣੈ ਨਿਤ ਹਉਲੇ ਹਉਲਿ ਮਰਾਹੀ॥*
*ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ ਓਨਾ ਅਗੈ ਪਿਛੈ ਥਾਉ ਨਾਹੀ॥*
(ਪੰਨਾ ੩੦੮)

ਸਤਿਗੁਰੂ ਦੀ ਵਡਿਆਈ ਨੂੰ ਸਮਝਣ ਵਿਚ ਹੀ ਗੁਰਸਿੱਖੀ ਹੈ। ਗੁਰਸਿੱਖੀ ਦੀ ਕਮਾਈ ਕਰ ਕੇ ਹੀ ਜੀਵ, ਮਨੁੱਖਾ ਜਨਮ ਸਫਲ ਕਰ ਸਕਦਾ ਹੈ। ਗੁਰਸਿੱਖਾਂ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਗੁਰੂ-ਉਪਦੇਸ਼ ਨੂੰ ਜੀਵਨ ਵਿਚ ਧਾਰਨ ਕਰਨ ਤੇ ਗੁਰਬਾਣੀ ਦੇ ਚਾਨਣ ਦਾ ਜੱਗ ਵਿਚ ਪ੍ਰਸਾਰ ਕਰਨ। ਗੁਰਸਿੱਖੀ ਵਿਚ ਦ੍ਰਿੜ੍ਹ ਰਹਿਣ ਵਾਲਾ ਤੇ ਗੁਰੂ ਦੇ ਉਪਦੇਸ਼ ਅਨੁਸਾਰ ਚੱਲਣ ਵਾਲਾ ਸਿੱਖ ਹੀ ਸਤਿਕਾਰ ਦਾ ਪਾਤਰ ਹੈ। ਸਤਿਗੁਰੂ ਦੀ ਵਡਿਆਈ ਵਿਚ ਹੀ ਸਿੱਖ ਦੀ ਵਡਿਆਈ ਹੈ। ਸਤਿਗੁਰੂ ਸਿੱਖ ਨੂੰ ਨਾਮ-ਧਨ ਦਿੰਦਾ ਹੈ। ਇਸ ਸ੍ਰਿਸ਼ਟੀ ਦੇ ਪਸਾਰੇ ਵਿਚ ਜੇ ਵਡਿਆਈ ਹੈ ਤਾਂ ਉਹ ਨਾਮ ਦੀ ਵਡਿਆਈ ਹੈ। ਬਾਕੀ ਹੋਰ ਸਭ ਵਡਿਆਈਆਂ ਝੂਠੀਆਂ ਅਤੇ ਥੋੜ੍ਹ-ਚਿਰੀਆਂ ਹੁੰਦੀਆਂ ਹਨ। ਜੋ ਗੁਰਸਿੱਖ ਗੁਰੂ ਦੇ ਲੜ ਲੱਗ ਕੇ ਨਾਮ-ਵਡਿਆਈ ਲੈਣਾ ਚਾਹੁੰਦੇ ਹਨ, ਉਹ ਵਡਭਾਗੇ ਹਨ, ਉਨ੍ਹਾਂ ਦਾ ਜਨਮ ਧੰਨ ਹੈ।

■

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ:ਲੋਕ-ਭਾਸ਼ਾ ਨੂੰ ਮਾਨਤਾ

*-ਡਾ. ਧਰਮ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਨ ਦੁਆਰਾ ਨਿਰਧਾਰਿਤ ਬੁਨਿਆਦੀ ਸਿਧਾਂਤ ਅਤੇ ਆਦਰਸ਼ਕ ਸਿੱਖ (ਗੁਰਮੁਖ) ਦੀ ਜੀਵਨ-ਜਾਚ ਦੇ ਗੁਰ ਦੱਸੇ ਹਨ। ਸੰਖੇਪ ਵਿਚ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਨ ਤੇ ਦੁਨੀਆ ਦੀ ਹਰ ਪੱਖੋਂ ਅਗਵਾਈ ਕਰਦੇ ਹਨ।

ਬਾਣੀ ਇਕ ਭਾਸ਼ਾਈ ਰਚਨਾ ਹੈ, ਇਸ ਲਈ ਸਭ ਤੋਂ ਪਹਿਲਾਂ ਗੁਰੂ ਸਾਹਿਬਾਨ ਦੇ ਭਾਸ਼ਾਈ ਸੰਕਲਪ ਨੂੰ ਜਾਣਨਾ ਜ਼ਰੂਰੀ ਹੈ। ਬਾਣੀ ਮਨੁੱਖਤਾ ਦੇ ਕਲਿਆਣ ਹਿਤ ਰਚੀ ਗਈ। ਸਿੱਖ ਧਰਮ ਇਕ ਸਮੂਹਿਕ ਧਰਮ ਹੈ, ਵਿਅਕਤੀਗਤ ਧਰਮ ਨਹੀ। ਸਮੂਹ ਅਥਵਾ ਲੋਕਾਂ ਦੀ ਭਾਸ਼ਾ ਵਿਚ ਹੀ ਬਾਣੀ ਰਚਨਾ ਕਰਨਾ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਭਾਸ਼ਾ ਸੰਕਲਪ ਸੀ, ਇਸੇ ਲਈ ਉਹ ਫੁਰਮਾਉਂਦੇ ਹਨ:

*ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥*
*ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥ (ਪੰਨਾ ੪੬੫)*

ਸ੍ਰੀ ਗੁਰੂ ਅਰਜਨ ਦੇਵ ਜੀ ਨਾਮ ਜਪਣ ਦੀ ਵਿਧੀ ਨੂੰ ਇਕ ਸਮੂਹਿਕ ਕਰਮ ਦੱਸਦੇ ਹਨ:

*ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ॥*
*ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ॥ (ਪੰਨਾ ੫੨੦)*

ਬ੍ਰਾਹਮਣਾਂ ਨੇ ਧਰਮ ਕਰਮ ਦੇ ਕੰਮਾਂ ਵਿਚ ਆਪਣੀ ਇਜਾਰੇਦਾਰੀ ਕਾਇਮ ਰੱਖਣ ਲਈ ਗ੍ਰੰਥਾਂ ਦੀ ਭਾਸ਼ਾ ਅਤੇ ਲਿਪੀ ਬਾਰੇ ਕਈ ਮਿੱਥਾਂ ਪ੍ਰਚਲਿਤ ਕਰ ਰੱਖੀਆਂ ਸਨ। ਇਨ੍ਹਾਂ ਵਿਚ ਇਕ ਮਿੱਥ ਇਹ ਵੀ ਸੀ ਕਿ ਹਿੰਦੂ ਧਰਮ ਗ੍ਰੰਥ ਸੰਸਕ੍ਰਿਤ ਵਿਚ ਹੋਣ ਕਰਕੇ ਇਹ ਦੇਵ ਬਾਣੀ ਹੈ, ਸੰਸਕ੍ਰਿਤ ਦੇਵ ਭਾਸ਼ਾ ਹੈ ਅਤੇ ਦੇਵਨਾਗਰੀ ਦੇਵ ਲਿਪੀ ਹੈ। ਇਨ੍ਹਾਂ ਵਿਚ 'ਦੇਵ' ਸ਼ਬਦ ਗੌਰਤਲਬ ਹੈ। ਅਜਿਹਾ ਕਰ ਕੇ ਬ੍ਰਾਹਮਣਾਂ ਨੇ ਇਨ੍ਹਾਂ ਨਾਲ ਦਿੱਬਤਾ ਅਤੇ ਪਵਿੱਤਰਤਾ ਜੋੜ ਦਿੱਤੀ। ਇਸੇ ਧਾਰਨਾ ਅਧੀਨ ਹੀ ਇਨ੍ਹਾਂ ਗ੍ਰੰਥਾਂ ਤੋਂ ਬਿਨਾਂ ਕਿਸੇ ਵੀ ਹੋਰ ਗ੍ਰੰਥ, ਭਾਸ਼ਾ ਅਤੇ ਲਿਪੀ ਵਿਚ ਲਿਖੀ ਗਈ ਲਿਖਤ ਪਵਿੱਤਰ ਨਾ ਹੋਣ ਕਰਕੇ ਧਰਮ ਦੇ ਕੰਮਾਂ ਲਈ ਪ੍ਰਵਾਨ ਨਹੀ ਸੀ ਹੋ ਸਕਦੀ। ਸੰਸਕ੍ਰਿਤ ਤੋਂ ਵਿਕਸਿਤ ਹੋਈਆਂ ਭਾਸ਼ਾਵਾਂ ਨੂੰ ਅਪਭ੍ਰੰਸ਼ ਦਾ ਨਾਂ ਦਿੱਤਾ ਹੋਇਆ ਸੀ ਜਿਸ ਦਾ ਸ਼ਾਬਦਿਕ ਅਰਥ ਮਹਾਨ ਕੋਸ਼ ਅਨੁਸਾਰ: ਗਿਰਨਾ, ਡਿੱਗਣਾ ਜਾਂ ਵਿਗੜਿਆ

** ੧੧੦, ਬਾਬਾ ਦਰਸ਼ਨ ਸਿੰਘ ਐਵੀਨਿਊ, ਵਾਇਆ ਕਾਲੇ ਬਾਈਪਾਸ, ਛੇਹਰਟਾ, ਸ੍ਰੀ ਅੰਮ੍ਰਿਤਸਰ।*
*ਮੋ: ੯੮੮੮੯-੩੯੮੦੮*

ਹੋਇਆ ਹੈ। ਉਪਰੋਕਤ ਮਿੱਥਾਂ ਨੂੰ ਤੋੜ ਕੇ ਲੋਕਾਂ ਦੀ ਭਾਸ਼ਾ ਵਿਚ ਰਚੀਆਂ ਗਈਆਂ ਬਾਣੀਆਂ ਨੂੰ ਪ੍ਰਵਾਨਗੀ ਦਿਵਾਉਣੀ ਗੁਰੂ ਸਾਹਿਬਾਨ ਦੇ ਲੋਕ ਕਲਿਆਣ ਦੇ ਆਸ਼ਿਆਂ ਵਿੱਚੋਂ ਇਕ ਪ੍ਰਮੁੱਖ ਆਸ਼ਾ ਸੀ। ਇੱਥੇ ਇਹ ਦੁਹਰਾਉਣ ਦੀ ਲੋੜ ਨਹੀ ਕਿ ਗੁਰੂ ਸਾਹਿਬਾਨ ਨੇ ਬੇਸ਼ੁਮਾਰ ਮਿੱਥਾਂ ਦਾ ਖੰਡਨ ਕੀਤਾ ਜੋ ਤਤਕਾਲੀ ਧਰਮ, ਸਮਾਜ ਅਤੇ ਸਭਿਆਚਾਰ ਲਈ ਹਾਨੀਕਾਰਕ ਸਨ।

ਗੁਰੂ ਸਾਹਿਬਾਨ ਨੇ ਸ਼ਬਦ/ਗੁਰਬਾਣੀ/ਬਾਣੀ ਅਤੇ ਪੋਥੀ ਆਦਿ ਸ਼ਬਦ ਵਰਤ ਕੇ ਜਗਿਆਸੂ ਦੇ ਮਨ ਵਿਚ ਉੱਠਣ ਵਾਲੇ ਤਮਾਮ ਭਰਮਾਂ ਦਾ ਨਿਵਾਰਣ ਕੀਤਾ ਹੈ। ਇੱਥੇ ਇਹ ਖਾਸ ਕਰਕੇ ਉਲੇਖਯੋਗ ਹੈ ਕਿ ਗੁਰਬਾਣੀ ਦੇ ਮਹੱਤਵ ਨੂੰ ਦ੍ਰਿੜ ਕਰਾਉਣ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਸ਼ੁਰੂ ਕਰ ਦਿੱਤਾ ਸੀ ਜੋ ਅਗਲੇ ਗੁਰੂ ਸਾਹਿਬਾਨ ਤਕ ਵੀ ਜਾਰੀ ਰਿਹਾ। ਉਦਾਹਰਨ ਵਜੋਂ:

*– ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥*
*ਜਿਨਿ ਪੀਤੀ ਤਿਸੁ ਮੋਖ ਦੁਆਰ॥* *(ਪੰਨਾ ੧੨੭੫)*
*– ਸਭਿ ਨਾਦ ਬੇਦ ਗੁਰਬਾਣੀ॥*
*ਮਨੁ ਰਾਤਾ ਸਾਰਿਗਪਾਣੀ॥* *(ਪੰਨਾ ੮੭੯)*
*– ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥*
*ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥* *(ਪੰਨਾ ੯੩੫)*

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਕ ਸਲੋਕ ਇਸ ਪ੍ਰਥਾਇ ਇਸ ਤਰ੍ਹਾਂ ਹੈ:

*ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥*
*ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀਂ ਕਰਮਿ ਧਿਆਈ॥* *(ਪੰਨਾ ੧੨੪੩)*

ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਬਾਣੀ ਪੜ੍ਹਨ, ਸੁਣਨ ਅਤੇ ਜਾਣਨ ਦਾ ਮਹਾਤਮ ਇਨ੍ਹਾਂ ਸ਼ਬਦਾਂ ਵਿਚ ਅੰਕਿਤ ਕੀਤਾ ਹੈ:

*ਗੁਰਬਾਣੀ ਸੁਣਿ ਮੈਲੁ ਗਵਾਏ॥ ਸਹਜੇ ਹਰਿ ਨਾਮੁ ਮੰਨਿ ਵਸਾਏ॥੧॥ ਰਹਾਉ॥*
*ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ॥ ਅੰਤਰਿ ਸਾਂਤਿ ਸਹਜਿ ਸੁਖੁ ਪਾਏ॥*
*ਗੁਰ ਕੈ ਭਾਣੈ ਚਲੈ ਤਾ ਆਪੁ ਜਾਇ॥ ਸਾਚੁ ਮਹਲੁ ਪਾਏ ਹਰਿ ਗੁਣ ਗਾਇ॥੨॥*
*ਨ ਸਬਦੁ ਬੂਝੈ ਨ ਜਾਣੈ ਬਾਣੀ॥ ਮਨਮੁਖਿ ਅੰਧੇ ਦੁਖਿ ਵਿਹਾਣੀ॥* *(ਪੰਨਾ ੬੬੫)*

ਸ੍ਰੀ ਗੁਰੂ ਰਾਮਦਾਸ ਜੀ ਅਨੁਸਾਰ ਬਾਣੀ ਵਿਚ ਹਰ ਪ੍ਰਕਾਰ ਦੇ ਅੰਮ੍ਰਿਤ ਪਏ ਹਨ ਅਤੇ ਸਤਿਗੁਰ ਦੀ ਬਾਣੀ ਨੂੰ ਹਰਫ-ਹਰਫ ਸੱਚ ਮੰਨਣ ਦੀ ਤਾਕੀਦ ਕੀਤੀ ਗਈ ਹੈ:

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ*
*ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥* *(ਪੰਨਾ ੩੦੮)*

ਸ਼ਬਦ/ਬਾਣੀ/ਗੁਰਬਾਣੀ/ ਦੀ ਮਹਿਮਾ ਵਿਚ ਸਭ ਤੋਂ ਵੱਧ ਬਚਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। ਉਨ੍ਹਾਂ ਨੇ ਇਸ ਨੂੰ 'ਧੁਰ ਕੀ ਬਾਣੀ' ਅਤੇ 'ਸਗਲੀ ਚਿੰਤ

ਮਿਟਾਉਣ' ਵਾਲੀ ਕਹਿਣ ਦੇ ਨਾਲ-ਨਾਲ ਇਸ ਨੂੰ ਗਾਉਣ, ਸੁਣਨ, ਮੰਨਣ, ਜਾਣਨ ਅਤੇ ਕਮਾਉਣ ਵਾਲਿਆਂ ਦੀ ਗਤੀ ਕਰਨ ਵਾਲੀ ਕਿਹਾ ਹੈ। ਗੁਰਬਾਣੀ ਨੂੰ ਹਰ ਪ੍ਰਕਾਰ ਦੇ ਗਿਆਨ ਦਾ ਸੋਮਾ ਮੰਨ ਕੇ ਇਸ ਵਿੱਚੋਂ ਹੀ ਸਭ ਕੁਝ ਤਲਾਸ਼ ਕਰਨ ਦੀ ਨਸੀਹਤ ਬਾਰ-ਬਾਰ ਕੀਤੀ ਗਈ ਹੈ। ਗੁਰਬਾਣੀ ਪਿਉ-ਦਾਦੇ ਦਾ ਖ਼ਜ਼ਾਨਾ ਹੈ, ਜਿਸ ਉੱਪਰ ਹਰ ਅਕੀਦਤਮੰਦ ਦਾ ਬਰਾਬਰ ਅਧਿਕਾਰ ਹੈ।

ਗੁਰੂ ਸਾਹਿਬਾਨ ਦੇ ਲੋਕ-ਮੁਖਤਾ ਅਤੇ ਬਾਣੀ ਵਿਚਲੀ ਲੋਕ-ਯੋਗਤਾ ਦੇ ਇਸ ਸੰਕਲਪ ਨੂੰ ਸਿੱਖ ਲੇਖਕਾਂ ਨੇ ਵੀ, ਆਪਣੇ-ਆਪਣੇ ਅੰਦਾਜ਼ ਵਿਚ, ਹੋਰ ਵੀ ਸਪਸ਼ਟ ਕਰਨ ਦਾ ਯਤਨ ਕੀਤਾ ਹੈ। ਅਠਾਰ੍ਹਵੀਂ ਸਦੀ ਦੀ ਸਿੱਖਾਂ ਦੀ ਭਗਤ ਮਾਲਾ, ਸਿੱਖ ਧਰਮ, ਸਮਾਜ ਅਤੇ ਸਭਿਆਚਾਰ ਨੂੰ ਸਮਝਣ ਲਈ ਇਕ ਅਤਿਅੰਤ ਮਹੱਤਵਪੂਰਨ ਰਚਨਾ ਹੈ। ਇਸ ਵਿਚਲੀ ਇਕ ਸਾਖੀ ਅਜਿਹੀ ਹੈ ਜੋ ਸੰਸਕ੍ਰਿਤ ਵਾਲੀ ਮਿੱਥ ਦਾ ਬੜੇ ਜ਼ੋਰਦਾਰ ਪਰ ਦਲੀਲਮਈ ਢੰਗ ਨਾਲ ਖੰਡਨ ਕਰਦੀ ਹੈ। ਸਾਖੀ ਅਨੁਸਾਰ ਕਸ਼ਮੀਰ ਦੇ ਪੰਡਤ ਸਿੱਖਾਂ ਨੂੰ ਬਾਣੀ ਨਹੀਂ ਸੀ ਪੜ੍ਹਨ ਦਿੰਦੇ ਕਿਉਂਕਿ ਉਨ੍ਹਾਂ ਦੀ ਨਜ਼ਰ ਵਿਚ ਇਹ ਸੰਸਕ੍ਰਿਤ ਦੇ ਟਾਕਰੇ 'ਤੇ ਮਨੁੱਖੀ ਭਾਸ਼ਾ ਵਿਚ ਹੋਣ ਕਰਕੇ ਪਵਿੱਤਰ ਨਹੀਂ ਸੀ। ਇਸ ਲਈ ਇਹ ਧਰਮ-ਕਰਮ ਦੇ ਕੰਮਾਂ ਲਈ ਪ੍ਰਮਾਣਿਕ ਨਹੀਂ ਸੀ। ਸਿੱਖ ਆਪਣੀ ਫਰਿਆਦ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਸ੍ਰੀ ਅੰਮ੍ਰਿਤਸਰ ਆਏ ਅਤੇ ਉਨ੍ਹਾਂ ਨੂੰ ਆਪਣੀ ਇਹ ਸਮੱਸਿਆ ਦੱਸੀ। ਗੁਰੂ ਜੀ ਨੇ ਉਨ੍ਹਾਂ ਦੇ ਮੋਢੀ ਭਾਈ ਮਾਧੋ ਦਾਸ ਨੂੰ ਦੋ ਗੱਲਾਂ ਕਹੀਆਂ। ਪਹਿਲੀ ਇਹ ਕਿ ਉਹ ਪੰਡਤਾਂ ਨੂੰ ਪੁੱਛਣ ਕਿ ਉਹ ਸੰਸਕ੍ਰਿਤ ਗ੍ਰੰਥਾਂ ਦੀ ਵਿਆਖਿਆ ਕਿਸ ਭਾਸ਼ਾ ਵਿਚ ਕਰਦੇ ਹਨ ਕਿਉਂਕਿ ਆਮ ਲੋਕ ਤਾਂ ਸੰਸਕ੍ਰਿਤ ਸਮਝਦੇ ਨਹੀਂ? ਦੂਜੀ ਇਹ ਕਿ ਘਿਉ ਨੂੰ ਭਾਵੇਂ ਧਾਤ ਦੇ ਬਰਤਨ ਵਿਚ ਪਾਇਆ ਜਾਵੇ ਭਾਵੇਂ ਮਿੱਟੀ ਦੇ ਬਰਤਨ ਵਿਚ, ਕੀ ਇਸ ਨਾਲ ਘਿਉ ਦੀ ਪਵਿੱਤਰਤਾ ਅਤੇ ਗੁਣਵੱਤਾ ਵਿਚ ਕੋਈ ਫਰਕ ਆਉਂਦਾ ਹੈ? ਮਹੱਤਵਪੂਰਨ ਗੱਲ ਵਸਤੂ ਦੀ ਹੈ, ਭਾਂਡੇ ਦੀ ਨਹੀਂ। ਵਿਚਾਰ ਜਾਂ ਸਿਧਾਂਤ ਮੁੱਲਵਾਨ ਹਨ, ਭਾਸ਼ਾ ਨਹੀਂ। ਮੂਲ ਸਾਖੀ ਇਸ ਤਰ੍ਹਾਂ ਚਲਦੀ ਹੈ:

"ਸਿੱਖਾਂ ਅਰਦਾਸਿ ਕੀਤੀ ਸਚੇ ਪਾਤਸਾਹ ਜੀ। ਕਸ਼ਮੀਰ ਵਿਚ ਜੋ, ਪੰਡਤ ਹੁੰਦੇ ਹੈਨਿ ਸੋ ਗੁਰੂ ਕੀ ਬਾਣੀ ਸਿੱਖਾਂ ਨੂੰ ਪੜਨ ਨਹੀਂ ਦਿੰਦੇ। ਕਹਿੰਦੇ ਹੈਨਿ ਜੋ ਸੰਸਕ੍ਰਿਤ ਦੇਵ ਬਾਣੀ ਹੈ ਤੇ ਭਾਖਾ ਮਨੁੱਖ ਬਾਣੀ ਹੈ ਤੇ ਤੁਸਾਂ ਨਮਿਤ ਕਰਮ ਛੋਡਿ ਦਿਤੇ ਹੈਨਿ। ਅਸੀਂ ਤੁਹਾਡੇ ਨਾਲ ਵਰਤਣਿ ਨਹੀ ਰਖਦੇ। ਤਾਂ ਮਾਧੋ ਸੋਢੀ ਨੂੰ ਆਗਿਆ ਹੋਈ ਤੇਰੇ ਬਚਨਾ ਵਿਚ ਮੈ ਬਲ ਪਾਇਆ ਹੈ, ਤੂ ਜਾਇ ਕਸ਼ਮੀਰ ਵਿਚ ਗੁਰਸਿੱਖੀ ਦੀ ਰੀਤਿ ਚਲਾਇ। ਤਾ ਮਾਧੋ ਅਰਦਾਸਿ ਕੀਤੀ, ਜੀ ਓਹ ਕਰਮਕਾਂਡੀ ਹੈਨਿ। ਉਪਾਸਨਾ ਨੂੰ ਨਹੀ ਜਾਣਦੇ। ਬਚਨ ਹੋਇਆ ਜਾਣਦੇ ਹੈਨਿ ਪਰ ਕਮਾਵਦੇ ਨਹੀ। ਤੇਰੇ ਦਰਸਨ ਤੇ ਕਮਾਵੇਗੇ। ਜੈਸਾ ਪੰਡਿਤਾਂ ਨੂੰ ਸੰਸਕ੍ਰਿਤ ਹੈ, ਵੈਸੇ ਗੁਰੂ ਕੇ ਸਿੱਖਾਂ ਨੂੰ ਸ਼ਬਦ ਗੁਰੂ ਕਾ

ਪਿਆਰਾ ਹੈ। ਤਾਂ ਮਾਧੋ ਕਸ਼ਮੀਰ ਗਇਆ, ਗੁਰ ਕੀ ਕਥਾ ਲਗੇ ਕਰਨੇ। ਤਾ ਪੰਡਤਾਂ ਕਹਿਆ, ਅਸੀ ਭਾਖਾ ਬਾਣੀ ਨਹੀ ਮੰਨਦੇ। ਤਾਂ ਭਾਈ ਮਾਧੋ ਕਹਿਆ ਘ੍ਰਿਤ ਭਾਵੇ ਧਾਤ ਦੇ ਬਾਸਨ ਮੈਂ ਹੋਵੇ ਭਾਵੇਂ ਮਾਟੀ ਕੇ ਬਾਸਨ ਮੈ ਹੋਵੇ, ਘ੍ਰਿਤ ਲੈਣੇ ਵਾਲਾ ਬਾਸਨ ਨਹੀ ਵੇਖਦਾ। ਤੈਸੇ ਮਹਾਰਾਜ ਤਾਂ ਨੇਮ ਐਂ ਆਤਮ ਗਿਆਨ ਭਾਵੇਂ ਸੰਸਕ੍ਰਿਤ ਦੀ ਬਾਣੀ ਵਿਚ ਹੋਵੇ ਭਾਵੇਂ ਭਾਖਾ ਵਿਚ, ਏਹ ਨਾਮ ਸਰਬ ਕਾ ਕਲਿਆਣ ਕਰਦਾ ਹੈ। ਕਿਉਂ ਜੁ ਤੁਸੀਂ ਭੀ ਭਾਖਾ ਵਿਚ ਸਭਨਾਂ ਨੂੰ ਸਮਝਾਂਵਦੇ ਹੋ ਤਾਂ ਉਨ੍ਹਾਂ ਕਹਿਆ ਅਸੀ ਮੋਟੀ ਬੁਧਿ ਵਾਲਿਆਂ ਨੂੰ ਸਮਝਾਂਦੇ ਹਾਂ ਤਾਂ ਭਾਈ ਮਾਧੋ ਦਾਸ ਕਹਿਆ ਗੁਰੂ ਜੀ ਭੀ ਕਲਿਯੁਗ ਦੇ ਜੀਆ ਵਾਸਤੇ ਭਾਖਾ ਬਾਣੀ ਕੀਤੀ ਹੈ। ਵੇਦਾਂ ਕਰਕੇ ਚਤੁਰਾਈ ਪ੍ਰਾਪਤ ਹੁੰਦੀ ਹੈ ਮਨ ਨੀਵਾਂ ਨਹੀਂ ਹੁੰਦਾ ਤੇ ਸ਼ਬਦ ਕਰਕੇ ਮਨ ਨੀਵਾਂ ਹੁੰਦਾ ਹੈ।*

ਅੱਜ ਅਸੀਂ ਜਾਣੇ-ਅਣਜਾਣੇ ਵਿਚ ਆਪਣੀ ਮਾਤ ਭਾਸ਼ਾ ਤੋਂ ਮੁੱਖ ਮੋੜ ਰਹੇ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਉਸ ਸਮੇਂ ਦੇ ਲੋਕਾਂ ਵੱਲੋਂ ਆਪਣੀ ਜ਼ਬਾਨ ਛੱਡ ਕੇ ਹੁਕਮਰਾਨਾਂ ਦੀ ਜ਼ਬਾਨ ਨੂੰ ਆਪਣੀ ਜ਼ਬਾਨ ਸਮਝ ਲੈਣ ਦੀ ਭੁੱਲ ਵੱਲ ਧਿਆਨ ਦਿਵਾਉਂਦਿਆ ਸੁਚੇਤ ਕੀਤਾ ਸੀ;

*ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥*
*ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ॥*
*ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ॥*
*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ॥* (ਪੰਨਾ ੧੧੯੧)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖੱਤਰੀਆਂ ਵੱਲੋਂ ਆਪਣੇ ਪਰੰਪਰਾਗਤ ਕਰਮ ਤਿਆਗ ਕੇ ਮੁਸਲਮਾਨਾਂ ਦੇ ਸਭਿਆਚਾਰ ਅਤੇ ਉਨ੍ਹਾਂ ਦੀ ਭਾਸ਼ਾ ਦੇ ਦਿਲ 'ਤੇ ਬੈਠਣ ਉੱਪਰ ਵਿਅੰਗ ਕੱਸਦੇ ਹੋਏ ਕਿਹਾ ਸੀ, ਕਿ ਮੁਸਲਮਾਨਾਂ ਦੀ ਰਾਜਨੀਤਿਕ ਗ਼ੁਲਾਮੀ ਨੇ ਖੱਤਰੀਆਂ ਨੂੰ ਜ਼ਿਹਨੀ ਤੌਰ ਉੱਤੇ ਵੀ ਗ਼ੁਲਾਮ ਬਣਾ ਛੱਡਿਆ ਹੈ। ਉਨ੍ਹਾਂ ਨੇ ਮੁਸਲਮਾਨਾਂ ਦੀ ਬੋਲੀ (ਫ਼ਾਰਸੀ) ਗ੍ਰਹਿਣ ਕਰ ਲਈ ਹੈ। ਇਕ ਪਾਸੇ ਮੁਸਲਮਾਨਾਂ ਨੂੰ ਮਲੇਛ ਆਖਣਾ ਤੇ ਦੂਜੇ ਪਾਸੇ ਆਪਣੀ ਬੋਲੀ ਵੱਲੋਂ ਬੇਮੁੱਖ ਉਨ੍ਹਾਂ ਦੀ ਬੋਲੀ ਨੂੰ ਅਪਣਾ ਲੈਣਾ ਕਿੱਧਰ ਦੀ ਦਾਨਾਈ ਹੈ? ਖੱਤਰੀਆਂ ਦਾ ਤਾਂ ਫ਼ਰਜ਼ ਇਹ ਸੀ ਕਿ ਉਹ ਆਪਣੇ ਦੇਸ਼ ਦੇ ਧਰਮ, ਸਭਿਆਚਾਰ ਅਤੇ ਬੋਲੀ ਨੂੰ ਬਚਾਅ ਕੇ ਰੱਖਦੇ। ਪਰ ਉਨ੍ਹਾਂ ਦੀ ਅਣਗਹਿਲੀ ਕਰਕੇ ਲੋਕ ਧੜਾ ਧੜ ਇਸਲਾਮ ਦੇ ਪ੍ਰਭਾਵ ਹੇਠ ਕਬੂਲ ਕਰ ਰਹੇ ਸਨ।

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥* (ਪੰਨਾ ੬੬੩)

■

*ਤਰਲੋਚਨ ਸਿੰਘ ਬੇਦੀ ਸਿੱਖਾਂ ਦੀ ਭਗਤਮਾਲਾ ਸਫ਼ਾ-੧੨੦

# ਸੁਖਮਨੀ ਸਾਹਿਬ ਵਿਚ ਸੁਖ ਦਾ ਸੰਕਲਪ

*–ਡਾ. ਕੀਰਤ ਸਿੰਘ ਇਨਕਲਾਬੀ**

'ਸੁਖਮਨੀ ਸਾਹਿਬ' ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ। ਇਹ ਬਾਣੀ ਰਾਗ ਗਉੜੀ ਵਿਚ ੨੪ ਅਸਟਪਦੀਆਂ ਅਤੇ ੨੪ ਸਲੋਕਾਂ ਵਿਚ ਰਚੀ ਗਈ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੈ।

ਮਨੁੱਖੀ ਜ਼ਿੰਦਗੀ ਦਾ ਮੁੱਢਲਾ ਕਰਤੱਵ ਸੰਸਾਰ ਵਿਚ ਰਹਿ ਕੇ ਆਪਣੇ ਮਨ ਦਾ ਸੁਖ ਤੇ ਸ਼ਾਂਤੀ ਪ੍ਰਾਪਤ ਕਰਨਾ ਹੁੰਦਾ ਹੈ। ਇਹ ਬਾਣੀ ਇਸ ਕਰਮ ਵਿਚ ਮਨੁੱਖ ਦੀ ਸਹਾਇਤਾ ਕਰਦੀ ਹੈ। ਸੁਖਮਨੀ ਸਾਹਿਬ ਦੇ ਪ੍ਰਥਮ ਸਲੋਕ, ਤੋਂ ਪਹਿਲਾਂ ਸੰਖੇਪ ਮੂਲ ਮੰਤਰ '੧ਓ ਸਤਿਗੁਰ ਪ੍ਰਸਾਦਿ' ਦਰਜ ਹੈ। ਹਰ ਅਸਟਪਦੀ ਤੋਂ ਪਹਿਲਾਂ 'ਸਲੋਕ' ਦਰਜ ਹੈ ਜੋ ਗੁਰਬਾਣੀ ਦੀ ਨਿਯਮਬੱਧ ਤਰਤੀਬ ਦੀ ਪਹੁੰਚ ਨੂੰ ਦਰਸਾਉਂਦੀ ਹੈ। ਇਸ ਸਲੋਕ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਬ੍ਰਹਿਮੰਡ ਦੇ ਕਰਤਾ ਦਾ ਧੰਨਵਾਦ ਕਰਦੇ ਹਨ:

*ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥*
*ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥* *(ਪੰਨਾ ੨੬੨)*

ਮਨੁੱਖ ਨੂੰ ਇਹ ਜੀਵਨ ਸਫਲ ਬਣਾਉਣ ਲਈ ਨਾਮ ਸਿਮਰਨ ਜ਼ਰੂਰੀ ਹੈ। ਇਹ ਰੁਚੀ ਚੇਤਨਾ-ਸੰਪੰਨ ਜੀਵਾਂ ਅੰਦਰ ਸਰਬ-ਵਿਆਪੀ ਤੇ ਸਦੀਵੀ ਹੈ। ਮਨੁੱਖ ਆਦਿ-ਜੁਗਾਦ ਤੋਂ ਹੀ ਸੁਖ ਦੀ ਖੋਜ ਲਈ ਵਡਮੁੱਲੇ ਯਤਨ ਕਰਦਾ ਆ ਰਿਹਾ ਹੈ।

ਗੁਰਬਾਣੀ ਵਿਚ ਦੋ ਪ੍ਰਕਾਰ ਦੇ ਸੁਖਾਂ ਦਾ ਜ਼ਿਕਰ ਹੈ। ਇਕ ਮਾਇਆ 'ਚੋਂ ਉਪਜੇ ਛਿਣ-ਭੰਗਰ ਸੁਖ ਹਨ। ਇਹ ਤ੍ਰਿਸ਼ਨਾ ਨੂੰ ਵਧਾਉਂਦੇ ਹਨ ਜਿਨ੍ਹਾਂ ਨੂੰ ਮਨੁੱਖ ਸਵੀਕਾਰਦਾ ਹੈ। ਦੂਜੇ ਪ੍ਰਕਾਰ ਦਾ ਸੁਖ ਮਨ ਦੀ ਸਹਿਜ ਅਵਸਥਾ ਹੈ। ਇਹ ਸੁਖ ਸਦੀਵੀ ਹੈ। ਜੋ ਮਨ ਦੀ ਤ੍ਰਿਸ਼ਨਾ ਬੁਝਾ ਕੇ ਮਨ ਨੂੰ ਤ੍ਰਿਪਤ ਕਰਦਾ ਹੈ। ਗੁਰਬਾਣੀ ਦਾ ਮੰਤਵ ਮਨੁੱਖ ਨੂੰ ਗੁਰਮੁਖ ਬਣਾ ਕੇ ਸਹਿਜ ਅਵਸਥਾ ਦਾ ਸੁਖ ਪ੍ਰਾਪਤ ਕਰਨਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸੇ ਰੂਪ-ਰੇਖਾ ਨੂੰ ਆਧਾਰ ਬਣਾ ਕੇ ਬਾਕੀ ਗੁਰੂ ਸਾਹਿਬਾਨ ਨੇ ਦੁੱਖ-ਸੁੱਖ ਬਾਰੇ ਆਪਣੇ ਅਨੁਭਵ ਪ੍ਰਗਟਾਏ। ਸੁਖਮਨੀ ਸ਼ਬਦ ਪਹਿਲੀ ਅਸਟਪਦੀ ਦੇ ਦੂਜੇ ਪਦ ਦੇ ਸ਼ੁਰੂ ਵਿਚ 'ਰਹਾਉ' ਦਾ ਅਰਥ ਹੈ, 'ਠਹਿਰ ਜਾਓ' ਭਾਵ 'ਰਹਾਉ' ਦੀਆਂ ਤੁਕਾਂ ਤੇ 'ਅਟਕ ਜਾਓ' ਇਨ੍ਹਾਂ ਵਿਚ ਹੀ ਸਾਰੇ ਸ਼ਬਦ ਦਾ ਸਾਰ ਹੈ। ਸੁਖਮਨੀ ਸ਼ਬਦ 'ਸੁਖਮਨੀ ਸਾਹਿਬ' ਵਿਚ ਚਾਰ ਥਾਵਾਂ 'ਤੇ ਆਇਆ ਹੈ।

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*

*** Main Mir Nagar, Hamdania Colony, Bemina, Sri Nagar-190018, Mob. 09622705457***

*ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥* (ਪੰਨਾ ੨੬੨)

ਅਕਾਲ ਪੁਰਖ ਦੀ ਸਿਫਤ-ਸਲਾਹ ਸਭ ਤੋਂ ਉੱਤਮ ਵਿੱਦਿਆ ਹੈ। ਸਾਰੀ ਸੁਖਮਨੀ ਸਾਹਿਬ ਦਾ ਦੋ-ਹਰਫਾ 'ਸੁਖ-ਭਾਵ' 'ਰਹਾਉ' ਵਿਚ ਹੈ ਅਤੇ ਸਾਰੀਆਂ ੨੪ ਅਸਟਪਦੀਆਂ ਇਸ 'ਮੁੱਖ-ਭਾਵ' ਦੀ ਵਿਆਖਿਆ ਹੈ। ਸੋ ਪ੍ਰਭੂ ਦਾ ਨਾਮ ਸਭ ਸੁਖਾਂ ਦਾ ਮੂਲ ਹੈ।

ਮਨੁੱਖੀ-ਹੋਂਦ ਕੁਦਰਤ ਦੀ ਖ਼ੂਬਸੂਰਤ ਸਿਰਜਨਾ ਹੈ। ਮਨ ਅਤਿਅੰਤ ਚੰਚਲ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਇਸ ਬਾਣੀ ਵਿਚ ਮਨ ਦੀ ਅਵਸਥਾ ਬਾਰੇ ਫੁਰਮਾਨ ਕਰਦੇ ਹਨ ਕਿ ਮਨੁੱਖ ਇਸ ਸੰਸਾਰ ਵਿਚ ਰਹਿ ਕੇ ਅਕਾਲ ਪੁਰਖ ਦੀ ਰਜ਼ਾ ਅਤੇ ਨਿਮਰਤਾ ਵਿਚ ਰਹਿ ਕੇ ਹੰਕਾਰ ਨਹੀਂ ਕਰਦਾ। ਪਰਉਪਕਾਰੀ ਜ਼ਿੰਦਗੀ ਜਿਉਂਣਾ ਇਕ ਸੁਖੀ ਜੀਵਨ ਦਾ ਰਾਜ ਹੈ :

*ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥*
*ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥* (ਪੰਨਾ ੨੭੮)

ਜੀਵ ਪ੍ਰਭੂ ਦਾ ਭੇਜਿਆ ਹੋਇਆ ਇਸ ਸੰਸਾਰ ਵਿਚ ਆਉਂਦਾ ਹੈ। ਹਰ ਇਨਸਾਨ ਸ਼ਾਂਤੀ ਦੀ ਭਾਲ ਵਿਚ ਤੁਰਿਆ ਫਿਰਦਾ ਹੈ। ਇੰਦਰੀਆਂ ਦਾ ਸੁਖ ਥੋੜ੍ਹਚਿਰਾ ਹੈ ਜੋ ਛੇਤੀ ਹੀ ਦੁੱਖ ਵਿਚ ਬਦਲ ਜਾਂਦਾ ਹੈ। ਵਾਹਿਗੁਰੂ ਦਾ ਪ੍ਰੇਮ ਸੁਖਾਂ ਦਾ ਖ਼ਜ਼ਾਨਾ ਹੈ। ਗੁਰੂ ਸਾਹਿਬ ਦਾ ਫੁਰਮਾਨ ਹੈ :

*ਪ੍ਰਭ ਕਉ ਸਿਮਰਹਿ ਸੇ ਸੁਖਵਾਸੀ॥*
*ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ॥* (ਪੰਨਾ ੨੬੩)

ਗੁਰਬਾਣੀ ਵਿਚ ਇਸ ਵਿਚਰਦੇ-ਜਗਤ ਨੂੰ ਮਹੱਤਵਪੂਰਨ ਸਮਝਿਆ ਗਿਆ ਹੈ ਜਿਸ ਨੂੰ ਇਹ ਜਗ ਸੱਚੇ ਕੀ ਕੋਠੜੀ ਕਿਹਾ ਗਿਆ ਹੈ ਅਤੇ ਮਨੁੱਖਾ ਜਨਮ ਨਿਰਮੋਲਕ-ਹੀਰਾ ਹੈ। ਚੇਤਨਾ-ਵਿਹੂਣ ਆਤਮਾ ਨਾਲੋਂ ਮਨ ਦੀ ਕਦਰ ਜ਼ਿਆਦਾ ਹੈ। ਮਨ ਦੀ ਸਹਿਜ ਅਵਸਥਾ ਨੂੰ ਟੀਚਾ ਬਣਾਇਆ ਗਿਆ ਹੈ। ਇਹੋ ਸਹਿਜ-ਅਵਸਥਾ ਦਾ ਸੁਖ ਸੁਖਮਨੀ ਸਾਹਿਬ ਦਾ ਵਿਸ਼ਾ ਹੈ। ਪਰਮੇਸ਼ਰ ਹਰ ਔਖੀ ਘੜੀ ਵਿਚ ਮਾਨਵ ਦੀ ਸੁਰੱਖਿਆ ਤੇ ਸਰਪ੍ਰਸਤੀ ਕਰਦਾ ਹੈ। ਪਰਮੇਸ਼ਰ ਬਖ਼ਸ਼ਿਸ਼ਾਂ ਦਾ ਦਾਤਾ ਹੈ :

*ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ॥* (ਪੰਨਾ ੨੬੩)

ਸੁਖਮਨੀ ਸਾਹਿਬ ਤੋਂ ਪ੍ਰਾਪਤ ਸੁਖ ਅਸੀਮਤ ਹੈ। ਇਸ ਵਿਚ ਮਨ ਦਾ ਸੁਖ ਹੀ ਨਹੀਂ ਸਗੋਂ ਤਨ ਦਾ ਸੁਖ ਵੀ ਹੈ :

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*
*ਕਲਿ ਕਲੇਸ ਤਨ ਮਾਹਿ ਮਿਟਾਵਉ॥* (ਪੰਨਾ ੨੬੨)

ਜੀਵ ਦੀ ਰਚਨਾਂ ਪੰਜ ਤੱਤਾਂ ਭਾਵ ਅੱਗ, ਹਵਾ, ਪਾਣੀ, ਧਰਤੀ ਤੇ ਆਕਾਸ਼ ਦਾ ਮਿਸ਼ਰਨ ਹੈ। ਇਹ ਬ੍ਰਹਿਮੰਡ ਪਰਮੇਸ਼ਰ ਦੀ ਰਚਨਾ ਹੈ। ਸਹਿਜ ਅਵਸਥਾ ਪੂਰਨ

ਚੇਤਨਾ, ਜਾਗ੍ਰਿਤੀ ਦੀ ਅਵਸਥਾ ਹੈ।

*ਬ੍ਰਹਮ ਗਿਆਨੀ ਸਦਾ ਸਦ ਜਾਗਤ॥* (ਪੰਨਾ ੨੭੩)

ਪਰਮੇਸ਼ਰ ਦਾ ਨਾਮ ਧਿਆਉਣ ਵਾਲੇ ਮਨੁੱਖ ਹੀ ਇਸ ਯਾਤਰਾ ਵਿਚ ਸਫਲ ਹੁੰਦੇ ਹਨ। ਸਮੁੱਚਾ ਜਗਤ ਹੀ ਅਜਿਹੇ ਪਰਮ-ਪੁਰਖ ਦੀ ਅਗਵਾਈ ਪ੍ਰਵਾਨ ਕਰਦਾ ਹੈ। ਅਸਲ ਵਿਚ ਵਾਹਿਗੁਰੂ ਸਭ ਕੁਝ ਆਪ ਹੀ ਆਪ ਹੈ। ਸਾਰੀ ਸਮਗਰੀ ਉਸ ਦਾ ਜਿਸਮ ਹੈ। ਸਾਰੀਆਂ ਅੱਖਾਂ ਵਿਚ ਉਹ ਆਪ ਵੇਖਦਾ ਹੈ। ਸੱਚਮੁਚ ਉਹ ਕਰਨ ਕਾਰਨ ਹੈ। ਉਹ ਨਿਰਗੁਣ ਵੀ ਹੈ ਅਤੇ ਸਰਗੁਣ ਵੀ ਹੈ। ਜਿਸ ਹਿਰਦੇ ਵਿਚ ਪ੍ਰਭੂ ਦੀ ਪ੍ਰੀਤ ਜਾਗ ਪੈਂਦੀ ਹੈ, ਉਸ ਦਾ ਮਨ ਸ਼ੁੱਧਤਾ ਨਾਲ ਭਰਪੂਰ ਹੋ ਜਾਂਦਾ ਹੈ :

*ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ॥*
*ਮਨ ਤਨ ਅੰਤਰਿ ਇਹੀ ਸੁਆਉ॥* (ਪੰਨਾ ੨੯੦)

ਵਾਹਿਗੁਰੂ ਅਨੰਤ ਹੈ। ਮਨੁੱਖ ਉਸ ਅਨੰਤ ਦਾ ਇਕ ਅੰਸ਼ ਹੈ। ਮਨੁੱਖ ਵਾਹਿਗੁਰੂ ਨੂੰ ਸਮਰਪਣ ਹੋ ਕੇ ਉਸ ਦੀ ਦ੍ਰਿਸ਼ਟੀ ਦਾ ਪਾਤਰ ਹੋ ਸਕਦਾ ਹੈ। ਉਸ ਸਥਿਤੀ ਵਿਚ ਵਾਹਿਗੁਰੂ ਦੇ ਨਾਮ ਦੀ ਧਾਰਾ ਉਸ ਦੇ ਹਿਰਦੇ ਵਿਚ ਵਹਿ ਤੁਰਦੀ ਹੈ। ਸਿਮਰਨ ਰਾਹੀਂ ਗਿਆਨ ਚੋਂ ਉਪਜਿਆ ਸੁਖ ਮਿਲਦਾ ਹੈ। ਉਹ ਹੀ ਮਨੁੱਖ ਬ੍ਰਹਮ ਗਿਆਨੀ ਹੈ, ਜੋ ਫੁੱਲਾਂ ਦੇ ਬਾਗ ਦੀ ਖੁਸ਼ਬੋ ਲੈਂਦਾ ਹੈ ਪਰ ਪਰਮੇਸ਼ਰ ਦੀ ਰਜ਼ਾ ਵਿਚ ਰਹਿੰਦਾ ਹੋਇਆ ਮਨ ਇਕਮਿਕ ਕਰ ਕੇ ਸੁਖ ਪ੍ਰਾਪਤ ਕਰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਮਰਨ ਨੂੰ ਮੋਕਸ਼ ਦੀ ਦਾਤ ਕਹਿੰਦਿਆਂ ਸਪਸ਼ਟ ਕੀਤਾ ਹੈ ਕਿ ਸਫਲ ਸੰਸਾਰੀ ਜੀਵਨ ਜਿਉਂਣ ਲਈ ਪਰਮੇਸ਼ਰ ਦਾ ਨਾਮ ਜਪਣਾ ਚਾਹੀਦਾ ਹੈ। ਇਸ ਨਾਲ ਤ੍ਰਿਸ਼ਨਾ ਬੁਝ ਜਾਂਦੀ ਹੈ।

ਪੰਜਵੇਂ ਪਾਤਸ਼ਾਹ ਨੇ ਗੁਰਮੁਖ ਨੂੰ 'ਬ੍ਰਹਮ-ਗਿਆਨੀ' ਦਾ ਆਦਰਸ਼ਕ ਚਿੱਤਰ ਦੇ ਕੇ ਸਾਰੇ ਮਨੁੱਖਾਂ ਲਈ ਨਿਸ਼ਚਿਤ ਲਕਸ਼ ਪੇਸ਼ ਕੀਤਾ। ਸੁਖਮਨੀ ਸਾਹਿਬ ਦੀ ਅਠਵੀਂ ਅਸਟਪਦੀ ਵਿਚ ਇਸ ਸੰਕਲਪ ਨੂੰ ਬਿਆਨਿਆ ਗਿਆ ਹੈ। ਇਹ ਮਾਡਲ ਮਾਇਆ ਦੀ ਅਸਥਿਰਤਾ ਨੂੰ ਪਹਿਚਾਣ ਲੈਂਦਾ ਹੈ ਅਤੇ ਸਮਝ ਜਾਂਦਾ ਹੈ ਕਿ ਇਹ ਰੱਬੀ ਹੁਕਮ ਅੰਦਰ ਹੈ। ਜਦੋਂ ਚਾਹੇ ਵਾਪਸ ਲੈ ਸਕਦਾ ਹੈ। ਉਹ ਮਾਇਆ ਵਿਚ ਲਿਪਤ ਨਹੀਂ ਹੁੰਦਾ:

*ਬ੍ਰਹਮ ਗਿਆਨੀ ਸਦਾ ਨਿਰਲੇਪ॥*
*ਜੈਸੇ ਜਲ ਮਹਿ ਕਮਲ ਅਲੇਪ॥. . .*
*ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ॥*
*ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ॥* (ਪੰਨਾ ੨੭੨)

ਬ੍ਰਹਮ ਗਿਆਨੀ ਇਸ ਅਨੰਤ ਬ੍ਰਹਿਮੰਡ ਦੇ ਹਰ ਅਣੂ ਵਿਚ ਇੱਕੋ ਬ੍ਰਹਮ ਨੂੰ ਪਸਰਿਆ ਵੇਖਦਾ ਹੈ। ਉਹ ਵਿਸ਼ਾਲ ਸ੍ਰਿਸ਼ਟੀ ਨਾਲ ਇਕਮਿਕ ਹੋ ਕੇ ਰਹਿੰਦਾ ਹੈ। ਉਹ ਮਾਇਆ ਤੋਂ ਉੱਪਰ ਉੱਠ ਕੇ ਪਰਮ ਅਨੰਦ ਮਾਣਦਾ ਹੈ।

---

ਸਿਮਰਨ ਜ਼ਿੰਦਗੀ ਹੈ। ਸਿਮਰਨ ਬੰਦਗੀ ਹੈ। ਇਹ ਪਵਿੱਤਰ ਬਾਣੀ ਸੁਖਮਨੀ ਸਾਹਿਬ ਦੀਆਂ ਬਰਕਤਾਂ ਨਾਲ ਸੰਪੰਨ ਹੈ :

*ਪ੍ਰਭ ਕਉ ਸਿਮਰਹਿ ਸੇ ਧਨਵੰਤੇ॥. . .*
*ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ॥*
*ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ॥* *(ਪੰਨਾ ੨੬੩)*

ਸਿਮਰਨ ਦਾ ਸਭ ਤੋਂ ਵੱਡਾ ਗੁਣ ਹੈ ਅਡੋਲਤਾ। ਕਿਸੇ ਵੀ ਸਥਿਤੀ ਵਿਚ ਉਹ ਖ਼ਤਰੇ ਤੋਂ ਘਬਰਉਂਦਾ ਨਹੀਂ, ਨਿੰਦਿਆ ਵਿਚ ਸ਼ਾਂਤ ਰਹਿੰਦਾ ਹੈ। ਇਹ ਮਾਨਵਵਾਦੀ ਲਕਸ਼ ਹੈ। ਉਹ ਮੰਦੀ ਭਾਵਨਾ ਦਿਲ ਵਿਚ ਨਹੀਂ ਪਾਲਦਾ। ਮਾਨ ਤੇ ਸ਼ਾਨ ਨਾਲ ਜੀਵਨ ਜਿਉਂਦਾ ਹੈ। ਇਸ ਲਈ ਬਾਣੀ ਵਿਚ ਮਨੁੱਖ ਦੀਆਂ ਵਿਹਾਰਕ ਲੋੜਾਂ ਤੇ ਉਨ੍ਹਾਂ ਦੀ ਸਹਿਜ ਪ੍ਰਾਪਤੀ, ਪਦਾਰਥਕ ਸੁਖਾਂ ਵਿਚ ਗ੍ਰਸਤ ਜੀਵ ਗੁਰੂ ਦੀ ਲੋੜ, ਗੁਰੂ ਦੀ ਮਹੱਤਤਾ ਤੇ ਉਸ ਦੀ ਕਿਰਪਾ ਨਾਲ ਪ੍ਰਾਪਤ ਹੋਏ ਆਨੰਦ ਦੀ ਪ੍ਰਾਪਤੀ ਦੇ ਨਾਲ-ਨਾਲ ਨਾਮ ਦੀ ਅਹਿਮੀਅਤ ਦਾ ਵਰਣਨ ਵੀ ਹੈ :

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥* *(ਪੰਨਾ ੨੯੩)*

ਪਰਮੇਸ਼ਰ ਨੂੰ ਭੁੱਲਿਆ ਮਨੁੱਖ ਹੈ ਜੋ ਆਪਣੇ ਆਪ ਨੂੰ ਵੱਖਰੀ ਹਸਤੀ ਸਮਝਦਾ ਹੈ। ਜੋ ਇਹ ਨਹੀਂ ਜਾਣਦਾ ਕਿ ਸਭ ਜੀਵਾਂ ਵਿਚ ਇੱਕੋ ਪਰਮਾਤਮਾ ਵੱਸਿਆ ਹੈ, ਜਿਹੜਾ ਉਸ ਪਰਮਾਤਮਾ ਦੀ ਲੋਕਾਈ ਨਾਲ ਪਿਆਰ ਨਹੀਂ ਕਰਦਾ, ਉਸ ਨੂੰ ਦੁਨੀਆ ਦੇ ਦੁੱਖ ਭੋਗਣੇ ਪੈਂਦੇ ਹਨ ।

ਸੁਖਮਨੀ ਸਾਹਿਬ ਦਾ ਆਦਰਸ਼ਕ ਮਨੁੱਖ, ਹੁਕਮ ਅਧੀਨ ਚਲਦਾ ਹੈ। ਮਨ ਨੂੰ ਇਕ ਰੂਪ ਕਰ ਕੇ ਹਰ ਘਟਨਾ ਨੂੰ ਉਸ ਰੱਬ ਦਾ ਮਿੱਠਾ ਭਾਣਾ ਮੰਨ ਕੇ ਪਰਮ ਅਨੰਦ ਪਾ ਲੈਂਦਾ ਹੈ। ਇਕ ਆਦਰਸ਼ਕ ਮਨੁੱਖ ਗਿਆਨ, ਕਰਮ ਤੇ ਭਗਤੀ ਦਾ ਸੁਮੇਲ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬ੍ਰਹਮ ਗਿਆਨੀ ਦੀ ਪਦਵੀ ਦਾ ਅਹਿਸਾਸ ਕਰਵਾਇਆ ਹੈ।

ਸੰਖੇਪ ਰੂਪ ਵਿਚ ਸੰਸਾਰਿਕ ਦੁੱਖਾਂ ਵਿਚ ਵੱਸਿਆ ਮਨੁੱਖ, ਗੁਰੂ ਦੀ ਸ਼ਰਨ ਆ ਕੇ, ਗੁਰਮੁਖਾਂ ਦੀ ਸੰਗਤ ਵਿਚ ਆ ਕੇ, ਨਾਮ ਸਿਮਰ ਕੇ, ਲੋਭ, ਮੋਹ ਅਤੇ ਹੰਕਾਰ ਦਾ ਨਾਸ਼ ਕਰ ਕੇ, ਪਰਉਪਕਾਰੀ ਸਮਦਰਸ਼ੀ ਹਰ ਮਾਨਵ ਦੀ ਨਿਧੀ ਬਣ ਮਨ ਦੇ ਸੁਖ ਤੇ ਸਕੂਨ ਦੀ ਪ੍ਰਾਪਤੀ ਹੈ ਜੋ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਾਹਕਾਰ ਸੁਖਮਨੀ ਸਾਹਿਬ, ਆ ਰਹੀਆਂ ਪੀੜੀਆਂ ਲਈ ਸਦੀਵੀ ਸੰਦੇਸ਼ ਹੈ। ਇਸ ਜੁਗ ਵਿਚ ਵਿਚਰਦਾ ਮਨੁੱਖ ਸੁਖ ਮਾਣਦਾ ਹੋਇਆ ਵੀ ਸੁਖਮਈ ਜੀਵਨ ਬਤੀਤ ਕਰ ਸਕਦਾ ਹੈ। ਇਸ ਜੀਵਨ ਸ਼ੈਲੀ ਵਿਚ ਹੀ ਮਨੁੱਖੀ ਲੋਕਾਈ ਦਾ ਭਲਾ ਹੈ।

■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

*-ਮਨਮੋਹਨ ਕੌਰ**

## ਜ਼ਿਲ੍ਹਾ ਬਠਿੰਡਾ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਡਿੱਖ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਦੇ ਪਿੰਡ ਡਿੱਖ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵਾ ਪ੍ਰਚਾਰ ਫੇਰੀ ਦੌਰਾਨ ਖਿਆਲੇ, ਖਾਨੇ ਤੇ ਮੌੜ ਪਿੰਡਾਂ ਵਿਚ ਦੀ ਪ੍ਰਚਾਰ ਕਰਦੇ ਹੋਏ ਇੱਥੇ ਇਕ ਰਾਤ ਲਈ ਬਿਰਾਜੇ ਸਨ।

**ਗੁਰਦੁਆਰਾ ਗੁਰੂਸਰ ਸਰੋਵਰ ਸਾਹਿਬ, ਦਮਦਮਾ ਸਾਹਿਬ:** ਤਲਵੰਡੀ ਸਾਬੋ ਜ਼ਿਲ੍ਹਾ ਬਠਿੰਡਾ ਦੀ ਇਕ ਤਹਿਸੀਲ ਹੈ ਜਿਸ ਨੂੰ ਦਮਦਮਾ ਸਾਹਿਬ ਵੀ ਕਿਹਾ ਜਾਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਸ ਨੂੰ ਗੁਰੂ ਕੀ ਕਾਸ਼ੀ ਹੋਣ ਦਾ ਵਰ ਦਿੱਤਾ ਸੀ। ਤਲਵੰਡੀ ਸਾਬੋ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ। ਤਲਵੰਡੀ ਸਾਬੋ ਵਿਖੇ ਮੁੱਖ ਗੁਰਦੁਆਰਾ ਸਾਹਿਬ ਦੇ ਨਜ਼ਦੀਕ ਹੀ ਗੁਰਦੁਆਰਾ ਗੁਰੂਸਰ ਸਰੋਵਰ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਬੈਠ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਗੁਰੂਸਰ ਸਰੋਵਰ ਦੇ ਨਿਰਮਾਣ ਕਾਰਜ ਦੀ ਨਿਗਰਾਨੀ ਕਰਿਆ ਕਰਦੇ ਸਨ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਦਮਦਮਾ ਸਾਹਿਬ:** ਤਲਵੰਡੀ ਸਾਬੋ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਜਿਸ ਅਸਥਾਨ 'ਤੇ ਬੈਠ ਕੇ ਗੁਰੂ ਸਾਹਿਬ ਸੰਗਤਾਂ ਨੂੰ ਇਕ ਅਕਾਲ ਪੁਰਖ ਦਾ ਚਿੰਤਨ ਕਰਨ ਦਾ ਉਪਦੇਸ਼ ਦਿੰਦੇ ਸਨ, ਉਸ ਅਸਥਾਨ 'ਤੇ ਅੱਜਕਲ੍ਹ ਗੁਰਦੁਆਰਾ ਮੰਜੀ ਸਾਹਿਬ ਸੁਸ਼ੋਭਿਤ ਹੈ। ਇੱਥੇ ਗੁਰੂ ਸਾਹਿਬ ਦੀ ਪਾਵਨ ਛੋਹ ਪ੍ਰਾਪਤ ਇਤਿਹਾਸਿਕ ਵਸਤੂਆਂ ਦੇ ਦਰਸ਼ਨ ਵੀ ਕੀਤੇ ਜਾ ਸਕਦੇ ਹਨ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਮੌੜ:** ਜ਼ਿਲ੍ਹਾ ਬਠਿੰਡਾ ਦੇ ਪਿੰਡ ਮੌੜ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ

** # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਭਿੱਖੀ ਤੋਂ ਚੱਲ ਕੇ ਇੱਥੇ ਇਕ ਜੰਡ ਦੇ ਦਰੱਖਤ ਦੇ ਹੇਠਾਂ ਬਿਰਾਜੇ ਸਨ।

**ਗੁਰਦੁਆਰਾ ਟਾਹਲਾ ਸਾਹਿਬ, ਮੌੜ ਕਲਾਂ:** ਜ਼ਿਲ੍ਹਾ ਬਠਿੰਡਾ ਦੇ ਮੌੜ ਕਲਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਵੀ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤਲਵੰਡੀ ਸਾਬੋ ਤੋਂ ਰੋਜ਼ਾਨਾ ਸੈਰ ਕਰਨ ਲਈ ਇੱਥੇ ਆਇਆ ਕਰਦੇ ਸਨ। ਇੱਥੇ ਗੁਰੂ ਸਾਹਿਬ ਜਿਸ ਟਾਹਲੀ ਦੇ ਦਰੱਖਤ ਹੇਠਾਂ ਵਿਸ਼ਰਾਮ ਕਰਦੇ ਸਨ, ਉੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਜੋਂ ਗੁਰਦੁਆਰਾ ਟਾਹਲਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਮਾਈਸਰ ਖਾਨਾ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਤਲਵੰਡੀ ਸਾਬੋ ਦੇ ਪਿੰਡ ਮਾਈਸਰ ਖਾਨਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮੌੜ ਕਲਾਂ ਤੋਂ ਤਲਵੰਡੀ ਸਾਬੋ ਜਾਂਦੇ ਹੋਏ ਰਸਤੇ ਵਿਚ ਇੱਥੇ ਠਹਿਰੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਥਾਨਕ ਕਮੇਟੀ ਰਾਹੀਂ ਕਰਦੀ ਹੈ।

**ਗੁਰਦੁਆਰਾ ਸਾਹਿਬ ਤਿੱਤਰਸਰ, ਮਾਈਸਰ ਖਾਨਾ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਤਲਵੰਡੀ ਸਾਬੋ ਦੇ ਪਿੰਡ ਮਾਈਸਰ ਖਾਨਾ ਦੇ ਬਾਹਰਵਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਤਿੱਤਰਸਰ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਢੱਡੇ:** ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਰਾਮਪੁਰਾ ਫੂਲ ਦੇ ਪਿੰਡ ਢੱਡੇ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਆਪਣੀ ਮਾਲਵਾ ਪ੍ਰਚਾਰ ਫੇਰੀ ਦੌਰਾਨ ਗੁਰੂ ਸਾਹਿਬ ਡਿੱਖ ਤੋਂ ਚੱਲ ਕੇ ਇੱਥੇ ਪਹੁੰਚੇ ਸਨ।

## ਜ਼ਿਲ੍ਹਾ ਮਾਨਸਾ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਭੁਪਾਲ:** ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਪਿੰਡ ਭੁਪਾਲ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਰੱਲਾ ਤੋਂ ਆ ਕੇ ਇੱਥੇ ਇਕ ਰਾਤ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਜੋਗਾ:** ਜ਼ਿਲ੍ਹਾ ਅਤੇ ਤਹਿਸੀਲ

ਮਾਨਸਾ ਦੇ ਪਿੰਡ ਜੋਗਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਮਾਲਵਾ ਇਤਿਹਾਸ ਅਨੁਸਾਰ ਗੁਰੂ ਸਾਹਿਬ ਪਿੰਡ ਰੱਲਾ ਦੇ ਬਾਹਰਵਾਰ ਇਕ ਥੇਹ 'ਤੇ ਆ ਕੇ ਬਿਰਾਜੇ ਸਨ। ਜਿੱਥੇ ਰੱਲੇ ਪਿੰਡ ਦਾ ਚੌਧਰੀ ਜੁਗਰਾਜ ਦੁੱਧ ਦੀ ਭੇਟਾ ਲੈ ਕੇ ਦਰਸ਼ਨਾਂ ਲਈ ਆਇਆ। ਗੁਰੂ ਜੀ ਦੇ ਕਹਿਣ 'ਤੇ ਉਸ ਨੇ ਉੱਥੇ ਹੀ ਜੋਗਾ ਨਾਂ ਦਾ ਪਿੰਡ ਅਬਾਦ ਕੀਤਾ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਸਥਾਨਕ ਕਮੇਟੀ ਬਣਾ ਕੇ ਕੀਤਾ ਜਾਂਦਾ ਹੈ।

**ਗੁਰਦੁਆਰਾ ਰਕਾਬਸਰ ਸਾਹਿਬ ਪਾਤਸ਼ਾਹੀ ਨੌਵੀਂ, ਭੈਣੀ ਬਾਘਾ:** ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਪਿੰਡ ਭੈਣੀ ਬਾਘਾ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਆਮਦ ਦੀ ਸਦੀਵੀ ਯਾਦਗਾਰ ਵਜੋਂ ਗੁਰਦੁਆਰਾ ਰਕਾਬਸਰ ਸਾਹਿਬ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੇ ਘੋੜੇ ਦੀ ਰਕਾਬ ਦੀ ਮੁਰੰਮਤ ਕਰਵਾਈ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਖਿਆਲਾ ਕਲਾਂ:** ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਪਿੰਡ ਖਿਆਲਾ ਕਲਾਂ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੋਣ ਦਾ ਮਾਣ ਹਾਸਲ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਜੀ ਨੇ ਇਸ ਪਿੰਡ ਦੇ ਬ੍ਰਾਹਮਣ ਪਰਵਾਰ ਨੂੰ ਆਪਣੇ ਕਟੋਰੇ ਦੀ ਬਖ਼ਸ਼ਿਸ਼ ਨਾਲ ਨਿਹਾਲ ਕੀਤਾ ਸੀ, ਜੋ ਅੱਜ ਵੀ ਉਸ ਪਰਵਾਰ ਕੋਲ ਮੌਜੂਦ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਗੁਰੂ ਸਾਹਿਬ ਦੀ ਛੋਹ ਪ੍ਰਾਪਤ ਇਕ ਬੋਹੜ ਦਾ ਦਰੱਖਤ ਅੱਜ ਵੀ ਇੱਥੇ ਮੌਜੂਦ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਬੇਰ ਸਾਹਿਬ, ਪਾਤਸ਼ਾਹੀ ਨੌਵੀਂ, ਖਿਆਲਾ ਕਲਾਂ:** ਗੁਰਦੁਆਰਾ ਬੇਰ ਸਾਹਿਬ ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਪਿੰਡ ਖਿਆਲਾ ਕਲਾਂ ਵਿਖੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇੱਥੇ ਇਕ ਬੇਰੀ ਦੇ ਦਰੱਖਤ ਹੇਠਾਂ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਤੀਰਸਰ ਮਿੱਠਾ ਖੂਹ, ਖਿਆਲਾ ਕਲਾਂ:** ਗੁਰਦੁਆਰਾ ਸਾਹਿਬ ਤੀਰਸਰ ਮਿੱਠਾ ਖੂਹ ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਪਿੰਡ ਖਿਆਲਾ ਕਲਾਂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਜੀ ਨੇ ਪਿੰਡ ਵਾਲਿਆਂ ਦੀ ਪਾਣੀ ਦੀ ਕਿੱਲਤ ਨੂੰ ਦੇਖਦੇ ਹੋਏ ਆਪਣੇ ਤੀਰ ਦੇ ਨਿਸ਼ਾਨੇ ਨਾਲ ਜਗ੍ਹਾ ਮਿੱਥ ਕੇ

ਖੂਹ ਖੁਦਵਾਇਆ ਸੀ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਬੁੱਢਾ ਦਲ ਦੇ ਨਿਹੰਗ ਸਿੰਘ ਕਰਦੇ ਹਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਖੀਵਾ ਕਲਾਂ:** ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਪਿੰਡ ਖੀਵਾ ਕਲਾਂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਸਦੀਵ ਯਾਦਗਾਰ ਵਜੋਂ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਜੀ ਨੇ ਸੰਘਾ ਨਾਮੀ ਜੱਟ ਨੂੰ ਉਸ ਦੀ ਸ਼ਰਧਾ ਭਾਵਨਾ ਦੇਖ ਕੇ ਆਪਣੀਆਂ ਬਖ਼ਸ਼ਿਸ਼ਾਂ ਨਾਲ ਨਿਵਾਜਿਆ ਸੀ। ਇੱਥੇ ਗੁਰੂ ਸਾਹਿਬ ਤਿੰਨ ਦਿਨ ਬਿਰਾਜੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਥਾਨਕ ਕਮੇਟੀ ਰਾਹੀਂ ਕਰਦੀ ਹੈ।

**ਗੁਰਦੁਆਰਾ ਸੂਲੀਸਰ ਸਾਹਿਬ, ਕੋਟ ਧਰਮੂ:** ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਪਿੰਡ ਕੋਟ ਧਰਮੂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸੂਲੀਸਰ ਸਾਹਿਬ ਸੁਸ਼ੋਭਿਤ ਹੈ। ਮਾਲਵਾ ਸਿੱਖ ਇਤਿਹਾਸ ਅਨੁਸਾਰ ਇੱਥੇ ਗੁਰੂ ਜੀ ਦੇ ਘੋੜੇ ਚੋਰੀ ਕਰਨ ਵਾਲੇ ਚੋਰ ਦੇ ਪਛਤਾਵਾ ਕਰਨ ਉਪਰੰਤ ਗੁਰੂ ਸਾਹਿਬ ਨੇ ਉਸ ਨੂੰ ਉਸ ਦੇ ਦੰਡ ਤੋਂ ਮੁਕਤ ਕੀਤਾ ਸੀ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਬਰ੍ਹਾ:** ਜ਼ਿਲ੍ਹਾ ਮਾਨਸਾ ਦੀ ਤਹਿਸੀਲ ਬੁੱਢਲਾਡਾ ਦੇ ਪਿੰਡ ਬਰ੍ਹਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵਾ ਪ੍ਰਚਾਰ ਫੇਰੀ ਦੌਰਾਨ ਇੱਥੇ ਚਾਰ ਮਹੀਨੇ ਬਿਰਾਜੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਥਾਨਕ ਕਮੇਟੀ ਰਾਹੀਂ ਕਰਦੀ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਅਲੀਸ਼ੇਰ ਕਲਾਂ:** ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਬਲਾਕ ਭੀਖੀ ਦੇ ਪਿੰਡ ਅਲੀਸ਼ੇਰ ਕਲਾਂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵਾ ਪ੍ਰਚਾਰ ਫੇਰੀ ਦੌਰਾਨ ਇੱਥੇ ਆਏ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਧਲੇਵਾਂ:** ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਬਲਾਕ ਭੀਖੀ ਦੇ ਪਿੰਡ ਧਲੇਵਾਂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੇ ਆਪਣੀ ਮਾਲਵਾ

ਪ੍ਰਚਾਰ ਫੇਰੀ ਦੌਰਾਨ ਇੱਥੇ ਆ ਕੇ ਇਕ ਬਜ਼ੁਰਗ ਸਿੱਖ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਭੀਖੀ:** ਜ਼ਿਲ੍ਹਾ ਮਾਨਸਾ ਦੇ ਬਲਾਕ ਭੀਖੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਆਪਣੀ ਮਾਲਵੇ ਦੀ ਪ੍ਰਚਾਰ ਫੇਰੀ ਦੌਰਾਨ ਇੱਥੇ ਪਧਾਰੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਸਮਾਓਂ:** ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਬਲਾਕ ਭੀਖੀ ਦੇ ਪਿੰਡ ਸਮਾਓਂ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦਗਾਰ ਵਜੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਿੰਡ ਖੀਵੇ ਤੋਂ ਚੱਲ ਕੇ ਇੱਥੇ ਆਏ ਸਨ। ਇੱਥੇ ਹੀ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਲਈ ਕਾਬਲ ਅਤੇ ਪਿਸ਼ਾਵਰ ਦੀਆਂ ਸੰਗਤਾਂ ਆਈਆਂ ਸਨ। ਗੁਰੂ ਸਾਹਿਬ ਜੀ ਦੀ ਛੋਹ ਪ੍ਰਾਪਤ ਇਕ ਵਣ ਦਾ ਦਰੱਖਤ ਇੱਥੇ ਅੱਜ ਵੀ ਮੌਜੂਦ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰਦੁਆਰਾ ਸਾਹਿਬ ਖੀਵਾ ਕਲਾਂ ਦੀ ਸਥਾਨਕ ਕਮੇਟੀ ਰਾਹੀਂ ਕਰਦੀ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਰੱਲਾ:** ਜ਼ਿਲ੍ਹਾ ਅਤੇ ਤਹਿਸੀਲ ਮਾਨਸਾ ਦੇ ਪਿੰਡ ਰੱਲਾ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮਾਲਵੇ ਦੀ ਪ੍ਰਚਾਰ ਫੇਰੀ ਦੌਰਾਨ ਇੱਥੇ ਪਧਾਰੇ ਸਨ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਥਾਨਕ ਕਮੇਟੀ ਰਾਹੀਂ ਕਰਦੀ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਸੰਘਰੇੜੀ:** ਜ਼ਿਲ੍ਹਾ ਮਾਨਸਾ ਦੀ ਤਹਿਸੀਲ ਬੁੱਢਲਾਡਾ ਦੇ ਪਿੰਡ ਸੰਘਰੇੜੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ-ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਸਦੀਵੀ ਯਾਦ ਵਜੋਂ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

## ਜ਼ਿਲ੍ਹਾ ਰੂਪ ਨਗਰ

**ਗੁਰਦੁਆਰਾ ਸਾਹਿਬ ਗੁਰੂ ਕੇ ਮਹਿਲ, ਸ੍ਰੀ ਅਨੰਦਪੁਰ ਸਾਹਿਬ:** ਜ਼ਿਲ੍ਹਾ ਰੂਪ ਨਗਰ ਦੀ ਨਗਰ ਕੌਂਸਲ ਸ੍ਰੀ ਅਨੰਦਪੁਰ ਸਾਹਿਬ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਿਲਾਸਪੁਰ ਦੇ ਰਾਜੇ ਦੀ ਵਿਧਵਾ ਰਾਣੀ ਗੁਲਾਬ ਦੇਵੀ ਪਾਸੋਂ ਮਾਖੋਵਾਲ ਦਾ ਥੇਹ ਨਾਮੀ ਜਗ੍ਹਾ ਖਰੀਦ ਕੇ ਵਸਾਇਆ ਸੀ। ਇਸ ਦਾ ਪਹਿਲਾ ਨਾਂ ਚੱਕ ਮਾਤਾ

ਨਾਨਕੀ ਸੀ। ਇੱਥੇ ਗੁਰੂ ਸਾਹਿਬ ਜੀ ਨੇ ਜਿੱਥੇ ਆਪਣੀ ਰਿਹਾਇਸ਼ ਰੱਖੀ, ਉਹ ਅਸਥਾਨ ਗੁਰਦੁਆਰਾ ਸਾਹਿਬ ਗੁਰੂ ਕੇ ਮਹਿਲ ਦੇ ਨਾਂ ਨਾਲ ਪ੍ਰਸਿੱਧ ਹੈ।

**ਗੁਰਦੁਆਰਾ ਭੋਰਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ:** ਗੁਰਦੁਆਰਾ ਸਾਹਿਬ ਗੁਰੂ ਕੇ ਮਹਿਲ ਦੇ ਨਜ਼ਦੀਕ ਹੀ ਗੁਰਦੁਆਰਾ ਭੋਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਬੈਠ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਇਕ ਅਕਾਲ ਪੁਰਖ ਦੀ ਬੰਦਗੀ ਕਰਿਆ ਕਰਦੇ ਸਨ।

**ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ:** ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਦਮਦਮਾ ਸਾਹਿਬ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ਼ਹਾਦਤ ਦੇਣ ਵਾਸਤੇ ਦਿੱਲੀ ਜਾਣ ਤੋਂ ਪਹਿਲਾਂ ਭਾਈ ਉਦਾ ਜੀ ਅਤੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਦੇ ਪੋਤਰੇ ਭਾਈ ਗੁਰਦਿੱਤਾ ਜੀ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਗੱਦੀ ਦੀ ਬਖ਼ਸ਼ਿਸ਼ ਕੀਤੀ ਸੀ।

**ਗੁਰਦੁਆਰਾ ਥੜ੍ਹਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ:** ਗੁਰਦੁਆਰਾ ਥੜ੍ਹਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਬੈਠ ਕੇ ਗੁਰੂ ਸਾਹਿਬ ਸੰਗਤਾਂ ਨਾਲ ਵਿਚਾਰ-ਵਟਾਂਦਰੇ ਕਰ ਕੇ ਉਨ੍ਹਾਂ ਦੀਆਂ ਮੁਸ਼ਕਿਲਾਂ ਸੁਲਝਾਇਆ ਕਰਦੇ ਸਨ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਹੀ ਕਸ਼ਮੀਰੀ ਪੰਡਤ ਆਪ ਜੀ ਪਾਸ ਆਪਣੇ ਧਰਮ ਨੂੰ ਬਚਾਉਣ ਦੀ ਬੇਨਤੀ ਕਰਨ ਲਈ ਆਏ ਸਨ।

**ਗੁਰਦੁਆਰਾ ਬਬਾਨਗੜ੍ਹ ਸਾਹਿਬ, ਕੀਰਤਪੁਰ ਸਾਹਿਬ:** ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਸ੍ਰੀ ਅਨੰਦਪੁਰ ਸਾਹਿਬ ਦੇ ਨਗਰ ਕੀਰਤਪੁਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਦਿੱਲੀ ਵਿਖੇ ਸ਼ਹੀਦੀ ਤੋਂ ਬਾਅਦ ਉਨ੍ਹਾਂ ਦਾ ਸੀਸ ਭਾਈ ਜੈਤਾ ਜੀ ਨੇ ਲਿਆ ਕੇ ਜਿਸ ਅਸਥਾਨ 'ਤੇ ਸੁਸ਼ੋਭਿਤ ਕੀਤਾ ਸੀ, ਉਸ ਅਸਥਾਨ 'ਤੇ ਗੁਰਦੁਆਰਾ ਬਬਾਨਗੜ੍ਹ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸੀਸ ਗੰਜ ਸਾਹਿਬ, ਸ੍ਰੀ ਅਨੰਦਪੁਰ ਸਾਹਿਬ:** ਗੁਰਦੁਆਰਾ ਸੀਸ ਗੰਜ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਨਜ਼ਦੀਕ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਦੇ ਸਸਕਾਰ ਦੀਆਂ ਅੰਤਮ ਰਸਮਾਂ ਨਿਭਾਈਆਂ ਗਈਆਂ ਸਨ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ, ਦੂਗਰੀ:** ਜ਼ਿਲ੍ਹਾ ਅਤੇ ਤਹਿਸੀਲ ਰੂਪਨਗਰ ਦੇ ਪਿੰਡ ਦੂਗਰੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਸੁਸ਼ੋਭਿਤ ਹੈ।

ਚਲਦਾ....

ਅਗਸਤ ੨੦੧੨ ਦਾ ਬਾਕੀ:

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

-ਜਥੇ. ਜੋਗਿੰਦਰ ਸਿੰਘ*

ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ ਬਾਰੇ ਪਿਛਲੇ ਅੰਕਾਂ ਵਿਚ ਵੀਚਾਰ ਸਾਂਝੇ ਕੀਤੇ ਗਏ ਹਨ, ਹੁਣ ਖੋਜ ਤੇ ਸੰਭਾਵਨਾ ਬਾਰੇ ਸੰਖੇਪ ਰੂਪ ਵਿਚ ਗੱਲ ਕਰਦੇ ਹਾਂ।

ਪੁਰਾਤਨ ਸਮੇਂ ਤੋਂ ਹੀ ਗੁਰਬਾਣੀ ਦੀ ਕਥਾ ਜਾਂ ਲਿਖਤ ਰਾਹੀਂ ਅਰਥ ਵਾ ਵਿਆਖਿਆ ਕਰਨ ਦੀ ਰਿਵਾਇਤ ਪ੍ਰਚਲਿਤ ਹੈ। ਇਹ ਵੀ ਇਕ ਹਕੀਕਤ ਹੈ ਕਿ ਗੁਰਬਾਣੀ ਦੀ ਠੀਕ ਵਿਆਖਿਆ ਤਦ ਹੀ ਸੰਭਵ ਹੈ ਜੇਕਰ ਗੁਰੂ ਸਾਹਿਬਾਨ ਵੱਲੋਂ ਦਰਸਾਏ ਗੁਰਬਾਣੀ ਨਿਯਮਾਂ ਦੀ ਪੂਰੀ ਤਰ੍ਹਾਂ ਠੀਕ ਸਮਝ ਹੋਵੇ। ਇਸ ਅਸਮਝ ਜਾਂ ਨਿੱਜੀ ਮੁਫਾਦਾਂ ਕਾਰਨ ਕੁਝ ਕਥਾ-ਵਾਚਕ ਅਤੇ ਲਿਖਾਰੀ ਕਈ ਵਾਰੀ ਗੁਰਬਾਣੀ ਦੇ ਅਰਥਾਂ ਦੀ ਥਾਂ ਅਨਰਥ ਕਰ ਦਿੰਦੇ ਹਨ। ਬੀਤੇ ਕਾਲ ਤੋਂ ਹੀ ਵਿਦਵਾਨ ਪੁਰਸ਼ਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਵੱਖ-ਵੱਖ ਬਾਣੀਆਂ ਦੇ ਟੀਕੇ ਕਰਨ ਦੀ ਸ਼ੁਰੂਆਤ ਕੀਤੀ ਸੀ ਜੋ ਹੌਲੀ-ਹੌਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਦੇ ਸੰਪੂਰਨ ਟੀਕੇ ਦੇ ਰੂਪ ਵਿਚ ਹੋ ਨਿੱਬੜੀ। ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕਿਆਂ ਦੀ ਗੱਲ ਕਰੀਏ ਤਾਂ ਸਭ ਤੋਂ ਪਹਿਲਾਂ ਅੰਗਰੇਜ਼ ਵਿਦਵਾਨ ਟਰੰਪ ਨੇ ਅੰਗਰੇਜ਼ੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਲਥਾ ਕੀਤਾ। ਉਸ ਸਮੇਂ ਦੌਰਾਨ ਟੀਕਿਆਂ ਦੇ ਨਾਲ-ਨਾਲ ਗੁਰਬਾਣੀ ਕੋਸ਼ਾਂ ਦਾ ਕੰਮ ਵੀ ਕੀਤਾ ਗਿਆ ।ਇਹ ਵਿਦਵਾਨਾਂ ਦਾ ਯੁੱਗ ਸੀ। ਜਿਵੇਂ :

੧. ਨਿਰਮਲ ਸੰਪ੍ਰਦਾ ਨਾਲ ਸੰਬੰਧਿਤ ਪੰਡਤ ਤਾਰਾ ਸਿੰਘ ਜੀ ਨਰੋਤਮ ਦੁਆਰਾ 'ਗੁਰੁ ਗਿਰਾਰਥ ਕੋਸ਼' ਪਟਿਆਲਾ ਰਿਆਸਤ ਦੇ ਮਹਾਰਾਜਾ ਰਾਜਿੰਦਰ ਸਿੰਘ ਨੇ ਦੋ ਭਾਗਾਂ ਵਿਚ ਇੰਪੀਰੀਅਲ ਪ੍ਰੈੱਸ ਲਾਹੌਰ ਅਤੇ ਰਾਜਿੰਦਰ ਪ੍ਰੈੱਸ ਪਟਿਆਲਾ ਤੋਂ ੧੮੯੫ ਈ: ਵਿਚ ਪ੍ਰਕਾਸ਼ਿਤ ਕੀਤਾ।

੨. ਭਾਈ ਮਨੀ ਸਿੰਘ ਜੀ ਦੀ ਟਕਸਾਲ ਨਾਲ ਸੰਬੰਧਿੰਤ ਸ੍ਰੀ ਮਾਨ ਪੰਡਤ ਗਿ. ਹਜ਼ਾਰਾ ਸਿੰਘ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਸ਼ ਤਿਆਰ ਕੀਤਾ ਗਿਆ ਸੀ ਜਿਸ ਦੀ ਪਹਿਲੀ ਐਡੀਸ਼ਨ ਸੰਨ ੧੮੯੯ ਵਿਚ ਪ੍ਰਕਾਸ਼ਿਤ ਹੋਈ ਸੀ। ਜੋ ਅੱਜ ਵੀ ਉਪਲਬਧ ਹੈ।

੩. ਭਾਈ ਕਾਨ੍ਹ ਸਿੰਘ ਜੀ ਨਾਭਾ ਵੱਲੋਂ ਤਿਆਰ 'ਗੁਰ ਸ਼ਬਦ ਰਤਨਾਕਰ' (ਮਹਾਨ ਕੋਸ਼) ਸੰਨ ੧੯੩੦ ਵਿਚ ਦਰਬਾਰ ਪਟਿਆਲਾ ਤੋਂ ਪਹਿਲੀ ਵਾਰ ਪ੍ਰਕਾਸ਼ਿਤ ਹੋਇਆ। ਬਾਅਦ ਵਿਚ ਮਹਾਰਾਜਾ ਫਰੀਦਕੋਟ ਦੇ ਯਤਨਾਂ ਨਾਲ ਸ੍ਰੀ ਗੁਰੂ ਗ੍ਰੰਥ

*ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧

ਸਾਹਿਬ ਜੀ ਦਾ ਟੀਕਾ ਪੰਜਾਬੀ ਭਾਸ਼ਾ ਅਤੇ ਪੰਜਾਬੀ ਅੱਖਰਾਂ ਵਿਚ ਸੰਮਤ ੧੯੩੪ ਵਿਚ ਅਰੰਭ ਹੋ ਕੇ ੧੯੪੦ ਵਿਚ ਨੇਪਰੇ ਚੜ੍ਹਿਆ। ਭਾਈ ਵੀਰ ਸਿੰਘ ਜੀ ਵੱਲੋਂ ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧੂਰਾ ਟੀਕਾ ਪੰਨਾ ੬੦੭ ਤਕ ੭ ਭਾਗ, ਪਹਿਲੀ ਐਡੀਸ਼ਨ ਅਕਤੂਬਰ ੧੯੫੮, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ ਟੀਕਾਕਾਰ ਸੰਤ ਕਿਰਪਾਲ ਸਿੰਘ ਜੀ ਵੱਲੋਂ ੧੦ ਜਿਲਦਾਂ ਪਹਿਲੀ ਵਾਰ ਅਕਤੂਬਰ ੧੯੮੧ ਵਿਚ ਪ੍ਰਕਾਸ਼ਿਤ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ ਟੀਕਾਕਾਰ ਗਿ. ਹਰਿਬੰਸ ਸਿੰਘ, ਸਿਧਾਂਤਕ ਸਟੀਕ ਗਿਆਨੀ ਮਨੀ ਸਿੰਘ ਜੀ ੮ ਭਾਗ, ਪ੍ਰੋ. ਮਨਮੋਹਨ ਸਿੰਘ ਜੀ ਵੱਲੋਂ ਪੰਜਾਬੀ ਤੇ ਅੰਗਰੇਜ਼ੀ ਦਾ ਟੀਕਾ ੮ ਭਾਗ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਡਾ. ਰਤਨ ਸਿੰਘ ਜੱਗੀ ੫ ਭਾਗ, ਪ੍ਰੋ. ਜੋਧ ਸਿੰਘ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਟੀਕਾ ੪ ਭਾਗ, ਪ੍ਰੋ. ਸਾਹਿਬ ਸਿੰਘ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦੇ ੧੦ ਭਾਗਾਂ ਵਿਚ ਸੰਪੂਰਨ ਟੀਕੇ ਕੀਤੇ ਗਏ ਹਨ। ਪ੍ਰੋ. ਸਾਹਿਬ ਸਿੰਘ ਜੀ ਨੇ ਪਹਿਲੀ ਜਨਵਰੀ ੧੯੫੭ ਨੂੰ ਟੀਕੇ ਦਾ ਕੰਮ ਅਰੰਭ ਕੀਤਾ ਅਤੇ ਅਖੀਰ ੧੭ ਜੂਨ ੧੯੬੧ ਨੂੰ ਸਾਰਾ ਹੀ ਕੰਮ ਸਮਾਪਤ ਕੀਤਾ। ਬਾਅਦ ਵਿਚ ੧੯੬੨ ਤੋਂ ੧੯੬੪ ਤਕ ਛਪਾਈ ਦਾ ਕੰਮ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪਾਠਕਾਂ ਦੇ ਹੱਥਾਂ ਵਿਚ ਸੀ। ਅੱਜ ਕੁਝ ਕੁ ਹੇਠ ਲਿਖੇ ਵਿਦਵਾਨ ਲਿਖਾਰੀਆਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗਰੇਜ਼ੀ ਵਿਚ ਟੀਕੇ ਵੀ ਉਪਲਬਧ ਹਨ। ਇਹ ਵੀ ਇਕ ਅਟੱਲ ਸੱਚਾਈ ਹੈ ਕਿ ਵੱਖ-ਵੱਖ ਵਿਦਵਾਨ ਸੱਜਣਾਂ ਨੇ ਆਪਣੀ-ਆਪਣੀ ਬੁੱਧੀ ਅਨੁਸਾਰ ਗੁਰਬਾਣੀ ਦੇ ਟੀਕੇ ਤਾਂ ਕਰ ਦਿੱਤੇ ਹਨ ਪਰ ਕਈ ਵਾਰੀ ਗੁਰੂ ਸਾਹਿਬਾਨ ਵੱਲੋਂ ਸਮਝਾਈ ਲਗ ਮਾਤ੍ਰੀ ਨਿਯਮਾਵਲੀ ਤੋਂ ਅਵੇਸਲੇ ਹੋਣ ਕਾਰਨ, ਉਨ੍ਹਾਂ ਵੱਲੋਂ ਕੀਤੇ ਗਏ ਟੀਕਿਆਂ ਵਿਚ ਇਕ ਹੀ ਸ਼ਬਦ ਦੇ ਵੱਖਰੇ-ਵੱਖਰੇ ਅਰਥ ਕੀਤੇ ਗਏ ਹਨ ਤੇ ਕਈ ਸ਼ਬਦਾਂ ਦੇ ਅਰਥਾਂ ਨੂੰ ਖੋਲ੍ਹਿਆ ਹੀ ਨਹੀਂ ਗਿਆ। ਜਿਸ ਕਾਰਨ ਪਾਠਕ ਜਨ ਭੰਬਲਭੂਸੇ ਵਿਚ ਪੈ ਜਾਂਦੇ ਹਨ। ਉਦਾਹਰਨ ਦੇ ਤੌਰ ਤੇ ਪਾਵਨ ਗੁਰਬਾਣੀ ਅੰਦਰ ਪੰਕਤੀ ਹੈ 'ਜੈਸੋ ਆਂਡੋ ਹਿਰਦੇ ਮਾਹਿ॥ ਜੈਸੋ ਦਾਨੋ ਚਕੀ ਦਰਾਹਿ॥' ਇਸ ਪੰਕਤੀ ਦੇ ਸਹੀ ਸੰਦਰਭ ਵਿਚ ਅਰਥ ਨਹੀਂ ਕੀਤੇ। ਜਿਵੇਂ:

ਐਸੋ ਸਹਾਈ॥ ਆਂਡੇ ਹਿਰਦੇ ਮੈ ਸੰਮਾਲਤੀ ਹੈ ਕੁੰਮੀ ਵਾ ਕੂੰਜ॥੪॥

*(ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ, ਪੰਨਾ ੫੭੭)*

ਜੈਸੇ ਕੂੰਜਾਂ ਆਂਡਾ ਹਿਰਦੇ ਮੈ ਸਿਮਰਤੀਆਂ ਹੈਂ ਸਿਮਰਨ ਤਿਸ ਕਾ ਸਹਾਈ ਹੋਤਾ ਹੈ॥

*(ਫਰੀਦਕੋਟ ਸਟੀਕ ਭਾਗ ਤੀਜਾ ਪੰਨਾ ੨੦੩੧)*

ਜਿਵੇਂ ਕੂੰਜ ਦੇ ਹਿਰਦੇ ਵਿਚ ਆਂਡੇ-ਬੱਚੇ ਯਾਦ ਰਹਿੰਦੇ ਹਨ। ਜਿਹੜੇ ਬੱਚੇ ਯਾਦ ਰਹਿੰਦੇ ਹਨ, ਉਹ ਮਰਦੇ ਨਹੀਂ ਅਰਥਾਤ ਕੂੰਜ ਦਾ ਸਿਮਰਨ ਹੀ ਬੱਚਿਆਂ ਦੀ ਸਹਾਇਤਾ ਕਰਦਾ ਹੈ।

*(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਸੰਪ੍ਰਦਾਈ ਟੀਕਾ ਸੈਂਚੀ ਸਤਵੀਂ, ਸੰਤ ਕਿਰਪਾਲ ਸਿੰਘ, ਪੰਨਾ ੬੭੩)*

ਜਿਵੇਂ ਕੂੰਜ ਦੇ ਚੇਤੇ ਵਿਚ ਟਿਕੇ ਹੋਏ ਉਸ ਦੇ ਆਂਡੇ ਖਰਾਬ ਨਹੀਂ ਹੁੰਦੇ।

*(ਸਿਧਾਂਤਕ ਸਟੀਕ ਗਿ. ਮਨੀ ਸਿੰਘ ਜੀ)*

(ਹਿਰਦਾ) ਛਾਤੀ- ਸੀਨਾ। ਜੈਸੋ ਆਂਡੋ ਹਿਰਦੇ ਮਾਹਿ॥ ਪੰਛੀ ਆਪਣੇ ਅੰਡੇ ਨੂੰ ਛਾਤੀ ਹੇਠ ਲੈ ਕੇ ਪਾਲਣ ਕਰਦਾ ਹੈ।

*(ਮਹਾਨ ਕੋਸ਼, ਭਾਈ ਕਾਨ੍ਹ ਸਿੰਘ, ਪੰਨਾ ੨੦੯)*

ਕੂੰਜ ਅੰਡਿਆਂ ਨੂੰ ਹਿਰਦੇ ਵਿਚ ਸਿਮਰਦੀ ਰਹਿੰਦੀ ਹੈ ਤੇ ਉਨ੍ਹਾਂ ਨੂੰ ਉਹਦੀ ਗੈਰ ਹਾਜ਼ਰੀ ਵਿਚ ਨੁਕਸਾਨ ਨਹੀਂ ਹੁੰਦਾ।

*(ਸ਼ਬਦਾਰਥ ਭਾਗ ਤੀਜਾ)*

ਜਿਵੇਂ ਕੂੰਜ ਦੇ ਚੇਤੇ ਵਿਚ ਟਿਕੇ ਹੋਏ ਉਸ ਦੇ ਆਂਡੇ ਖਰਾਬ ਨਹੀਂ ਹੁੰਦੇ॥

*(ਪ੍ਰੋਫੈਸਰ ਸਾਹਿਬ ਸਿੰਘ, ਭਾਗ ਸਤਵਾਂ ਪੰਨਾ ੩੪੨)*

ਜਿਵੇਂ (ਕੂੰਜ ਦੇ) ਚਿਤ ਵਿਚ (ਸਿਮਰਨ) ਅੰਡੇ ਦਾ ਸਹਾਈ ਹੁੰਦਾ ਹੈ॥

*(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਪੰਨਾ ੯੮੭ ਭਾਗ ੧੦)*

ਜਿਸ ਤਰ੍ਹਾਂ ਕੂੰਜ ਦੂਰ ਜਾ ਕੇ ਵੀ ਧਿਆਨ ਪ੍ਰਕ੍ਰਿਆ ਰਾਹੀਂ ਬੱਚੇ ਦਾ ਪਾਲਣ-ਪੋਸ਼ਣ ਕਰਦੀ ਹੈ।

*(ਡਾ. ਗੋਪਾਲ ਸਿੰਘ, ਪੰਨਾ ੬੪੨)*

ਜਿਵੇਂ ਕੂੰਜ ਅੰਤ੍ਰੀਵ ਧਿਆਨ-ਧਾਰਨਾ ਰਾਹੀਂ ਆਪਣੇ ਦੂਰ ਪਏ ਅੰਡਿਆਂ ਦੀ ਸਾਂਭ-ਸੰਭਾਲ ਕਰਦੀ ਹੈ।

*(ਡਾ. ਗੁਰਬਚਨ ਸਿੰਘ (ਤਾਲਿਬ), ਪੰਨਾ ੨੦੨੨)*

ਜਿਵੇਂ ਕੂੰਜ ਆਪਣੇ ਬੱਚੇ ਦੇ ਨਾਮ ਨੂੰ ਯਾਦ ਕਰਕੇ ਆਪਣੇ ਆਂਡਿਆਂ ਦੀ ਸੰਭਾਲ ਕਰਦੀ ਹੈ।

*(ਡਾ. ਗੁਰਬਚਨ ਸਿੰਘ 'ਮਾਕਿਨ')*

ਜਿਸ ਤਰ੍ਹਾਂ ਮਨ ਵਿਚ ਅੰਡਿਆਂ ਦੀ ਖਾਹਿਸ਼।

*(ਡਾ. ਪ੍ਰੀਤਮ ਸਿੰਘ 'ਚਾਹਲ')*

ਜਿਵੇਂ (ਕੂੰਜ) ਹਿਰਦੇ ਵਿਚ ਅੰਡੇ ਵਸੇ ਰਹਿੰਦੇ ਹਨ।

*ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਚੌਥਾ, ਪੰਨਾ ੧੧੯੭)*

ਵਾਹਿਗੁਰੂ ਦਾ ਨਾਮ ਇਸ ਤਰ੍ਹਾਂ ਸਹਾਈ ਹੁੰਦਾ ਹੈ, ਜਿਵੇਂ (ਕੂੰਜ ਦੀ) ਯਾਦ

ਕਾਰਨ ਉਸ ਦੇ ਅੰਡੇ ਖਰਾਬ ਨਹੀਂ ਹੁੰਦੇ। ਜਿਵੇਂ ਚੱਕੀ ਦੀ ਕਿੱਲ੍ਹੀ ਨਾਲ ਵਾਲੇ ਦਾਣੇ (ਪੀਸੇ ਜਾਣ ਤੋਂ) ਬਚ ਰਹਿੰਦੇ ਹਨ।

*ਡਾ. ਮਨਮੋਹਨ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗਰੇਜ਼ੀ ਅਤੇ ਪੰਜਾਬੀ ਟਰਾਂਸਲੇਸ਼ਨ ਪੋਥੀ ਛੇਵੀਂ, ਪੰਨਾ, ੩੨੩੭*

ਜਿਸ ਤਰ੍ਹਾਂ ਚਿੱਤ ਅੰਦਰ ਦਾ ਸਿਮਰਨ ਆਂਡਿਆਂ ਦੇ ਵਾਸਤੇ ਹੈ।

*(ਡਾ. ਰਤਨ ਸਿੰਘ ਜੱਗੀ, ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ, ਤੀਜੀ ਜਿਲਦ, ਪੰਨਾ ੨)*

Like the egg in heart (in womb) is safe.

ਜਿਵੇਂ ਕੂੰਜ ਆਪਣੇ ਹਿਰਦੇ ਵਿਚ ਅੰਡੇ ਨੂੰ ਸੰਭਾਲ ਕੇ ਰੱਖਦੀ ਹੈ।

*(ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗਰੇਜ਼ੀ ਅਨੁਵਾਦ, ਡਾ. ਦਰਸ਼ਨ ਸਿੰਘ, ਪੰਨਾ ੨੦੬੮)*

ਕੂੰਜ ਅਪਨੇ ਅੰਡੋਂ ਕੀ ਯਾਦ ਹਿਰਦੇ ਮੇਂ ਬਨਾਏ ਰਹਤੀ ਹੈ ਔਰ ਉਸਕੇ ਬੱਚੋਂ ਕੋ ਨੁਕਸਾਨ ਨਹੀਂ ਪਹੁੰਚਤਾ।

*(ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਤੀਸਰੀ ਸੈਂਚੀ, ਡਾ. ਜੋਧ ਸਿੰਘ, ਪੰਨਾ ੯੮੭)*

ਜਿਵੇਂ ਕੂੰਜ ਦੇ ਹਿਰਦੇ ਵਿਚ ਆਂਡੇ ਭਾਵ ਬੱਚੇ ਯਾਦ ਰਹਿੰਦੇ ਹਨ ਜਿਹੜੇ ਬੱਚੇ ਯਾਦ ਰਹਿੰਦੇ ਹਨ ਉਹ ਮਰਦੇ ਨਹੀਂ ਕੂੰਜ ਦਾ ਸਿਮਰਨ ਹੀ ਸਹਾਇਤਾ ਕਰਦਾ ਹੈ।

*(ਗਿਆਨੀ ਠਾਕਰ ਸਿੰਘ ਜੀ ਪਟਿਆਲੇ ਵਾਲੇ, ਰਿਕਾਰਡਿੰਗ ਸੀ.ਡੀ. ਨੰ: ੧੧)*

ਜਿਹੜਾ ਆਂਡਾ ਕੂੰਜ ਦੇ ਹਿਰਦੇ ਵਿਚ ਚੇਤੇ ਐ.... ਜਿਸ ਪ੍ਰਕਾਰ ਆਂਡਾ ਕੂੰਜ ਦਾ ਹਿਰਦੇ ਵਿਚ ਚੇਤੇ ਹੈ।.... ਕੂੰਜਾਂ ਦੇ ਬੱਚੇ ਸਿਮਰਨ ਨਾਲ ਯਾਦ ਨਾਲ ਪੱਕਦੇ ਹਨ।.... ਜਿਹੜਾ ਆਂਡਾ ਕੂੰਜ ਦੇ ਚੇਤੇ ਹੈ ਉਹ ਗਲਦਾ ਨਹੀਂ। ਆਂਡਾ ਫੁੱਟ ਕਰਕੇ ਬੱਚੇ ਪੈਦਾ ਹੋ ਜਾਂਦੇ ਫਿਰ ਡਾਰਾਂ ਦੀਆਂ ਡਾਰਾਂ ਬਣ ਕੇ ਆਪਣੇ ਮਾਪਿਆਂ ਨਾਲ ਪਿਛੇ ਆ ਮਿਲਦੇ ਹਨ।....

*(ਗਿ. ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ, ਰਿਕਾਰਡਿੰਗ ਸੀ.ਡੀ)*

ਉਪਰੋਕਤ ਸਾਰੇ ਵਿਦਵਾਨਾਂ ਨੇ ਸੰਦਰਭ ਤੋਂ ਦੂਰ ਹੋ ਕੇ ਅਰਥ ਕੀਤੇ ਹਨ। ਗੁਰਮਤਿ ਵਿਚ ਪ੍ਰਭੂ ਪ੍ਰਾਪਤੀ ਦੇ ਪ੍ਰਮੁੱਖ ਤਿੰਨ ਅਧਿਆਤਮਿਕ ਸਾਧਨ ਹਨ ਜਿਵੇਂ : ਗਿਆਨ, ਸਿਮਰਨ ਤੇ ਧਿਆਨ। ਜਿਸ ਦਾ ਗਿਆਨ ਹੋਵੇ ਉਸ ਦਾ ਯਾਦ (ਸਿਮਰਨ) ਬਣਦੀ ਹੈ। ਫਿਰ ਉਸ ਦਾ ਧਿਆਨ ਕੀਤਾ ਜਾਂਦਾ ਹੈ। ਗੁਰਬਾਣੀ ਅਤੇ ਭਾਈ ਗੁਰਦਾਸ ਜੀ ਨੇ ਗਿਆਨ ਦਾ ਸ੍ਰੋਤ 'ਹੰਸ' ਮੰਨਿਆ ਗਿਆ ਹੈ 'ਹੰਸਹੁ ਹੰਸ ਗਿਆਨੁ ਕਰਿ ਦੁਧੈ ਵਿਚਹੁ ਕਢੈ ਪਾਣੀ॥'। ਸਿਮਰਨ ਦਾ ਸ੍ਰੋਤ 'ਕੂੰਜ' 'ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ॥ ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ॥' ਤੇ ਧਿਆਨ ਦਾ ਸ੍ਰੋਤ 'ਕੱਛੂ' 'ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥ ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ

ਮਾਹੀ॥' ਮੰਨਿਆ ਹੈ। ਆਪ ਜੀ ਦੀ ਜਾਣਕਾਰੀ ਹਿਤ ਕੁਝ ਪ੍ਰਮਾਣ ਇਸ ਤਰ੍ਹਾਂ ਹਨ:

**ਕੱਛੂ**

*- ਕਛੂ ਅੰਡਾ ਸੇਂਵਦਾ ਜਲ ਬਾਹਰਿ ਧਰਿ ਧਿਆਨੁ ਧਰੰਦਾ।* *(ਵਾਰ ੨੬:੨੮)*

ਕਛੂ (ਆਪਣੇ) ਅੰਡੇ ਨੂੰ ਪਾਣੀ ਦੇ ਬਾਹਰ ਰੱਖ ਕੇ (ਉਸੇ ਵਿਚ) ਧਯਾਨ ਰੱਖ ਕੇ ਪਾਲ ਲੈਂਦਾ ਹੈ।

ਭਾਵ : ਕੱਛੂ ਆਪਣੇ ਅੰਡੇ ਨੂੰ ਪਾਣੀ ਦੇ ਬਾਹਰ ਰੇਤ ਵਿਚ ਰੱਖ ਕੇ ਆਪ ਪਾਣੀ ਕਿਨਾਰੇ ਜਾਂ ਕਿਸੇ ਉਚੇ ਸਥਾਨ ਉੱਤੇ ਬੈਠ ਧਯਾਨ ਰੱਖ ਕੇ ਪਾਲ ਲੈਂਦਾ ਹੈ। ਫਿਰ ਉਹ ਬੱਚੇ ਅੰਡਿਆਂ ਵਿੱਚੋਂ ਨਿਕਲ ਕੇ ਪਾਣੀ ਵਿਚ ਜਾ ਮਿਲਦੇ ਹਨ।

*(ਵਾਰ ੨੬:੨੮)*

*- ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ॥*

*(ਵਾਰ ੧੧:੯)*

**ਕੂੰਜ**

*- ਕੂੰਜ ਰਿਦੈ ਸਿਮਰਣੁ ਕਰੈ ਲੈ ਬੱਚਾ ਉਡਦੀ ਅਸਮਾਣੈ।* *(ਵਾਰ ੧੧:੯)*

*- ਕੂੰਜ ਕਰੇਂਦੀ ਸਿਮਰਣੋ ਪੂਰਣ ਬਚਾ ਹੋਇ ਉਡੰਦਾ॥* *(ਵਾਰ ੨੬:੨੮)*

ਕੂੰਜ (ਬੀ ਆਪਣੇ ਬੱਚਿਆਂ ਦਾ ਸਿਮਰਣ ਕਰਦੀ ਹੈ, ਇਸੇ ਕਾਰਣ) ਬੱਚਾ ਪਲ ਕੇ ਉੱਡਣ ਲੱਗ ਜਾਂਦਾ ਹੈ।

*- ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ॥*
*ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ॥*

*(ਪੰਨਾ ੧੬੮)*

ਅਰਥ- ਜਿਵੇਂ ਚਿੱਟੇ ਖੰਭਾਂ ਵਾਲੀ (ਕੂੰਜ) ਅਸਮਾਨ ਵਿਚ ਉੱਡਦੀ ਫਿਰਦੀ ਹੈ, ਪਰ ਉਹ ਪਿੱਛੇ (ਰਹੇ ਹੋਏ ਆਪਣੇ) ਨਿੱਕੇ ਨਿੱਕੇ ਬੱਚਿਆਂ ਵਿਚ ਆਪਣਾ ਚਿੱਤ ਰੱਖਦੀ ਹੈ, ਸਦਾ ਉਨ੍ਹਾਂ ਨੂੰ ਆਪਣੇ ਹਿਰਦੇ ਵਿਚ ਸਾਂਭਦੀ ਹੈ, ਸੰਭਾਲਦੀ ਹੈ;

*- ਊਡੈ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥*
*ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥੩॥*

*(ਪੰਨਾ ੪੯੫)*

*- ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ॥*
*ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ॥* *(ਪੰਨਾ ੧੨੩)*

*- ਜੈਸੇ ਕੂੰਜ ਬਚੰਰਾ ਤਿਆਗ ਦਿਸੰਤਰਿ ਜਾਤਿ*
*ਸਿਮਰਨ ਚਿਤਿ ਨਿਰਬਿਘਨ ਰਹਤ ਹੈ।*

*(ਭਾਈ ਗੁਰਦਾਸ ਜੀ, ਕਬਿੱਤ ੫੧੫)*

**ਹੰਸ**

*- ਹੰਸਹੁ ਹੰਸ ਗਿਆਨੁ ਕਰਿ ਦੁਧੈ ਵਿਚਹੁ ਕਢੈ ਪਾਣੀ।*
*ਕਛਹੁ ਕਛੂ ਧਿਆਨਿ ਧਰਿ ਲਹਰਿ ਨ ਵਿਆਪੈ ਘੁੰਮਣਵਾਣੀ।*
*ਕੂੰਜਹੁ ਕੂੰਜੁ ਵਖਾਣੀਐ ਸਿਮਰਣੁ ਕਰਿ ਉਡੈ ਅਸਮਾਣੀ। (ਵਾਰ ੨੪:੨੨)*
*- ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜ ਕਰਮ ਹੰਸ ਵੰਸ ਨਵੇਲਾ।*
*(ਵਾਰ ੭:੨੦)*
*- ਪਰਮ ਹੰਸ ਗੁਰਸਿਖ ਦਰਸ ਅਦਰਸਣਾ। (ਵਾਰ ੨੨:੨੧)*
*- ਗਿਆਨੁ ਧਿਆਨੁ ਸਿਮਰਣੁ ਜੁਗਤਿ ਕੂੰਜਿ ਕੂਰਮ ਹੰਸ ਵੰਸ ਵਧੰਦਾ।*
*(ਵਾਰ ੧੬:੧੩)*
*- ਸਿਮਰਣਿ ਕੂੰਜ ਧਿਆਨ ਕਛੂ ਪਥਰ ਕੀੜੇ ਰਿਜਕੁ ਸਵੇਰੀ। (ਵਾਰ ੩੭:੧੮)*

ਗੁਰਸਿੱਖ! ਗਿਆਨ, ਧਿਆਨ ਅਤੇ ਸਿਮਰਨ ਦੀ ਜੁਗਤੀ ਨੂੰ ਕੂੰਜ, ਕੱਛੂ ਅਤੇ ਹੰਸਾਂ ਦੀ ਵੰਸ ਨਵੀਨ ਹੈ। (ਭਾਵ ਦੁੱਧ ਤੇ ਪਾਣੀ ਰੂਪ ਤੱਤ ਮਿਥਿਆ ਦੇ ਵਿਵੇਚਨ ਕਰਨ ਵਿਖੇ ਹੰਸਾਂ ਦੀ ਵੰਸ ਪ੍ਰਬੀਨ ਹੈ ਅਰ ਧਿਆਨ ਦੀ ਜੁਗਤੀ ਵਿਖੇ ਕੱਛੂ ਦੀ ਵੰਸ ਪ੍ਰਬੀਨ ਹੈ। ਪੁਨਾ- ਸਿਮਰਨ ਦੀ ਜੁਗਤੀ ਵਿਖੇ ਕੂੰਜ ਦੀ ਵੰਸ ਪ੍ਰਬੀਨ ਹੈ ਕਿਉਂਕਿ ਉਸ ਦੇ ਸਿਮਰਨ ਨਾਲ ਬੱਚੇ ਪਲਦੇ ਹਨ, ਗੱਲ ਕੀ ਗੁਰਮੁਖ ਵਿਖੇ ਤਿੰਨੇ ਗੁਣ ਹਨ। ਕੂੰਜ ਤੇ ਕੂਰਮ ਵਾਂਗੂ ਧਿਆਨ ਗਿਆਨ ਰੱਖਦੇ ਹਨ ਹੰਸਾਂ ਵਾਂਗੂ ਝੂਠ ਤੇ ਸੱਚ ਨਿਤਾਰਦੇ ਹਨ।) ਗੁਰਬਾਣੀ ਦੇ ਹੇਠ ਲਿਖੇ ਸ਼ਬਦ ਵਿਚ ਗਿਆਨ, ਧਿਆਨ ਅਤੇ ਸਿਮਰਨ ਦਾ ਜ਼ਿਕਰ ਕੀਤਾ ਗਿਆ ਹੈ:

*ਸਾਰਗ ਮਹਲਾ ੫॥*
*ਸਿਮਰਨ ਰਾਮ ਕੋ ਇਕੁ ਨਾਮ॥*
*ਕਲਮਲ ਦਗਧ ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ॥੧॥ ਰਹਾਉ॥*
*ਆਨ ਜੰਜਾਰ ਬ੍ਰਿਥਾ ਸ੍ਰਮੁ ਘਾਲਤ ਬਿਨੁ ਹਰਿ ਫੋਕਟ ਗਿਆਨ॥*
*ਜਨਮ ਮਰਨ ਸੰਕਟ ਤੇ ਛੂਟੈ ਜਗਦੀਸ ਭਜਨ ਸੁਖ ਧਿਆਨ॥੧॥*
*ਤੇਰੀ ਸਰਨਿ ਪੂਰਨ ਸੁਖ ਸਾਗਰ ਕਰਿ ਕਿਰਪਾ ਦੇਵਹੁ ਦਾਨ॥*
*ਸਿਮਰਿ ਸਿਮਰਿ ਨਾਨਕ ਪ੍ਰਭ ਜੀਵੈ ਬਿਨਸਿ ਜਾਇ ਅਭਿਮਾਨ॥੨॥*
*(ਪੰਨਾ ੧੨੨੧)*

ਉਕਤ ਪ੍ਰਮਾਣਾਂ ਤੋਂ ਬਾਅਦ ਇਸ ਪਾਵਨ ਪੰਕਤੀ 'ਜੈਸੋ ਆਂਡੋ ਹਿਰਦੇ ਮਾਹਿ' ਦਾ ਅਰਥ ਸਪਸ਼ਟ ਹੋ ਗਿਆ ਹੈ ਕਿ ਆਂਡੇ ਦਾ ਸੰਬੰਧ ਕੱਛੂ ਨਾਲ ਹੈ ਨਾ ਕੇ ਕੂੰਜ ਨਾਲ ਤੇ ਕੂੰਜ ਆਪਣੇ ਬੱਚੇ ਛੱਡ ਕੇ ਆਉਂਦੀ ਹੈ ਨਾ ਕਿ ਆਂਡੇ। ਅਕਾਲ ਪੁਰਖ ਨੇ ਆਪਣੀ ਪਰਮ-ਸ਼ਕਤੀ ਦਾ ਅੰਸ਼ ਕੱਛੂ ਦੇ ਧਿਆਨ ਵਿਚ, ਕੂੰਜ ਦੇ ਸਿਮਰਨ ਵਿਚ ਅਤੇ ਹੰਸ ਦੇ ਗਿਆਨ ਵਿਚ ਟਿਕਾਇਆ ਹੋਇਆ ਹੈ ਜਿਸ ਸਦਕਾ ਇਹ ਜੰਤੂ ਅਤੇ ਪੰਛੀ

ਗੁਰਮਤਿ ਸਿਧਾਂਤ ਦੇ ਸ੍ਰੋਤ ਹਨ।

ਇਸੇ ਤਰ੍ਹਾਂ ਪ੍ਰੋ. ਸਾਹਿਬ ਸਿੰਘ ਜੀ ਨੇ 'ਪੁਨਿ' ਸ਼ਬਦ ਬਾਰੇ ਜ਼ਿਕਰ ਕਰਦਿਆਂ ਗੁਰਬਾਣੀ ਵਿਆਕਰਣ ਪੰਨਾ ੪੧੭ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਦਸਵੀਂ ਪੋਥੀ ਪੰਨਾ ੬੯੩ ਵਿਚ ਲਿਖਿਆ ਹੈ :

ਕੇਵਲ 'ਰਾਗਮਾਲਾ' ਵਿਚ ਇਸ ਦਾ ਰੂਪ 'ਪੁਨਿ' ਮਿਲਦਾ ਹੈ;

*ਪੁਨਿ ਅਸਲੇਖੀ ਕੀ ਭਈ ਬਾਰੀ॥...*
*ਪੁਨਿ ਆਇਅਉ ਹਿੰਡੋਲੁ ਪੰਚ ਨਾਰਿ ਸੰਗਿ ਅਸਟ ਸੁਤ॥...*
*ਪੁਨਿ ਆਈ ਦੀਪਕ ਕੀ ਬਾਰੀ॥...*
*ਪੁਨਿ ਗਾਵਹਿ ਆਸਾ ਗੁਨ ਗੁਨੀ॥*
*ਊਚੈ ਸੁਰਿ ਸੂਹਉ ਪੁਨਿ ਕੀਨੀ॥...*
*ਪੁਨਿ ਗਾਵਹਿ ਸੰਕਰ ਅਉ ਸਿਆਮਾ॥*

"ਪੁਨਿ- ਫਿਰ। {ਨੋਟ ! ਸੰਸਕ੍ਰਿਤ ਲਫ਼ਜ਼ 'ਪੁਨਹ' (ਪੁਨ:) ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜਿੱਥੇ ਕਿਤੇ ਭੀ ਸੰਸਕ੍ਰਿਤ ਲਫ਼ਜ਼ 'ਪੁਨਹ' ਦਾ ਪੁਰਾਣਾ ਪੰਜਾਬੀ ਰੂਪ ਆਇਆ ਹੈ ਉਹ 'ਫੁਨਿ' ਹੈ, 'ਪੁਨਿ' ਕਿਤੇ ਭੀ ਨਹੀਂ। ਸਾਹਿਤਕ ਦ੍ਰਿਸ਼ਟੀਕੋਣ ਤੋਂ ਇਹ ਇਕ ਅਨੋਖੀ ਗੱਲ ਹੈ। ਕਿਸੇ ਭੀ ਗੁਰ-ਵਿਅਕਤੀ ਨੇ ਆਪਣੀ ਬਾਣੀ ਵਿਚ ਇਹ ਲਫ਼ਜ਼ ਨਹੀਂ ਵਰਤਿਆ}" (ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ ਪੋਥੀ ਦਸਵੀਂ ਪੰਨਾ ੬੯੩)

ਪਰ ਪ੍ਰੋ. ਸਾਹਿਬ ਰਾਗਮਾਲਾ ਦੇ ਅਰਥ ਕਰਨ ਲੱਗਿਆਂ ਉਲਾਰ ਹੋ ਕੇ ਕਹਿ ਰਹੇ ਹਨ ਕਿ ਪੁਨਿ ਸ਼ਬਦ ਸਿਹਾਰੀ ਨਾਲ ਗੁਰਬਾਣੀ ਵਿਚ ਕਿਤੇ ਨਹੀ ਆਇਆ।

ਜਦ ਕਿ 'ਪੁਨਿ' ਅੰਤ ਸਿਹਾਰੀ ਵਾਲਾ ਸ਼ਬਦ ਜੋ ਰਾਗਮਾਲਾ ਵਿਚ ੫ ਵਾਰ ਆਇਆ ਹੈ, ਗੁਰਬਾਣੀ ਅੰਦਰ ਪੰਨਾ ੯੯੨ ਉਪਰ ਅੰਕਿਤ ਹੈ ਜਿਸ ਦੇ ਅਰਥ ਵੀ ਪ੍ਰੋ. ਸਾਹਿਬ ਸਿੰਘ ਨੇ ਇਸ ਤਰ੍ਹਾਂ ਕੀਤੇ ਹਨ:

*ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ॥*
*ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥* *(ਪੰਨਾ ੯੯੨)*

ਪਦ-ਪ੍ਰਸੰਗ : ਪੁਨਿ—ਮੁੜ

(ਦੁਨੀਆ ਦੇ ਮਾਇਕ ਫੁਰਨਿਆਂ ਦੀ ਪਹੁੰਚ ਤੋਂ ਦੂਰ) ਉੱਚਾ ਉਹ ਚਿੱਤ-ਆਕਾਸ਼ ਹੈ (ਉਹ ਆਤਮਿਕ ਅਵਸਥਾ ਹੈ) ਜਿੱਥੇ ਸ੍ਰਿਸ਼ਟੀ ਦਾ ਪਾਲਕ ਪਰਮਾਤਮਾ ਵਸ ਸਕਦਾ ਹੈ; ਉਸ ਪ੍ਰਭੂ (ਦੇ ਮਿਲਾਪ) ਦਾ ਉਹ ਟਿਕਾਣਾ ਅਪਹੁੰਚ ਹੈ (ਕਿਉਂਕਿ ਜੀਵ ਮੁੜ-ਮੁੜ ਮਾਇਆ ਵੱਲ ਪਰਤਦਾ ਰਹਿੰਦਾ ਹੈ) । ਫਿਰ ਭੀ ਗੁਰੂ ਦੀ ਰਾਹੀਂ ਉਸ ਟਿਕਾਣੇ ਦਾ ਵਸਨੀਕ ਬਣ ਜਾਈਦਾ ਹੈ । ਨਾਨਕ ਗੁਰੂ ਦੇ ਦੱਸੇ ਰਸਤੇ ਤੇ ਤੁਰ ਕੇ ਜਗਤ ਦੇ ਮੋਹ ਤੋਂ ਉਪਰਾਮ ਹੋ ਗਿਆ ਹੈ, (ਇਸ ਤਰ੍ਹਾਂ) ਆਪਣੇ ਅੰਦਰ ਤੇ ਸਾਰੇ

ਜਗਤ ਵਿਚ ਇਕ ਪ੍ਰਭੂ ਨੂੰ ਹੀ ਵੇਖਦਾ ਹੈ ।੫।੧੧।

ਪ੍ਰੋ. ਸਾਹਿਬ ਸਿੰਘ ਜੀ ਨੇ ਦਰਪਣ ਭਾਗ ਦੂਜਾ ਪੰਨਾ ੫੭੫ ਸੁਖਮਨੀ ਸਾਹਿਬ ਜੀ, ਦੂਜੀ ਅਸਟਪਦੀ ਦੇ ਦੂਜੇ ਪਦੇ ਦੀ ਸਤਵੀਂ ਤੁਕ 'ਜਿਹ ਮਾਰਗਿ ਇਹੁ ਜਾਤ ਇਕੇਲਾ॥ ਤਹ ਹਰਿ ਨਾਮੁ ਸੰਗਿ ਹੋਤਿ ਸੁਹੇਲਾ॥' ਦਾ ਅਰਥ ਕਰਦੇ ਹੋਏ ਲਿਖਦੇ ਹਨ: ਜਿੰਨੀ ਰਾਹੀਂ ਇਹ ਜੀਵ ਇਕੱਲਾ ਜਾਂਦਾ ਹੈ (ਭਾਵ, ਜ਼ਿੰਦਗੀ ਦੇ ਜਿੰਨਾਂ ਝਮੇਲਿਆਂ ਵਿਚ ਇਸ ਚਿੰਤਾਤੁਰ ਜੀਵ ਦੀ ਕੋਈ ਸਹਾਇਤਾ ਨਹੀਂ ਕਰ ਸਕਦਾ) ਉੱਥੇ ਪ੍ਰਭੂ ਦਾ ਨਾਮ ਇਸ ਦੇ ਨਾਲ ਸੁਖ ਦੇਣ ਵਾਲਾ ਹੁੰਦਾ ਹੈ।

ਜਦ ਕਿ 'ਮਾਰਗਿ' ਸ਼ਬਦ ਨੂੰ ਅੰਤ ਸਿਹਾਰੀ ਲੱਗੀ ਹੋਈ ਹੈ ਜਿਸ ਦਾ ਅਰਥ 'ਰਸਤੇ ਉੱਤੇ' ਹੋਵੇਗਾ।

ਇਸੇ ਤਰ੍ਹਾਂ ਹੀ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ, ਪੰਨਾ ੩੪੩ 'ਤੇ 'ਨਹੁ' ਸ਼ਬਦ ਬਾਰੇ ਵਿਚਾਰ ਕਰਦਿਆਂ ਕੁਝ ਇਸ ਤਰ੍ਹਾਂ ਸ਼ਬਦ ਲਿਖੇ ਹਨ:

" 'ਨਹੁ' – 'ਨਹਿ'ਦੇ ਅਰਥਾਂ ਵਿਚ ਪਹਿਲੀ ਵਾਰ ਹਾਹੇ ਔਂਕੜ ਨਾਲਿ ਵੇਖਿਆ ਹੈ। ਅਗੇ ਹੁਣ ਤਾਈਂ ਗੁਰਬਾਣੀ ਵਿਚਿ ਐਸਾ ਨਹੀਂ ਆਇਆ।"

ਭਾਈ ਸਾਹਿਬ 'ਨਹੁ' ਲਫਜ਼ ਗੁਰਬਾਣੀ ਵਿਚ ਕਿਤੇ ਨਹੀਂ ਆਇਆ ਲਿਖਦੇ ਹਨ ਜਦਕਿ ਗੁਰਬਾਣੀ ਅੰਦਰ ਐਸੀਆਂ ਪੰਕਤੀਆਂ ਮੌਜੂਦ ਹਨ ਜਿਨ੍ਹਾਂ ਵਿਚ 'ਨਹੁ' ਸ਼ਬਦ ਵਰਤਿਆ ਗਿਆ ਹੈ ਜਿਵੇਂ:

– *ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ॥ (ਪੰਨਾ ੬੨੪)*
– *ਮੁਕਤਿ ਕਦੇ ਨ ਹੋਵਈ ਨਹੁ ਪਾਇਨਿ੍ ਮੋਖ ਦੁਆਰੁ॥ (ਪੰਨਾ ੧੨੭੭)*
– *ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ॥ (ਪੰਨਾ ੧੩੯੬)*
– *ਤਿ ਨਰ ਦੁਖ ਨਹ ਭੁਖ ਤਿ ਨਰ ਨਿਧਨ ਨਹੁ ਕਹੀਅਹਿ॥*
*ਤਿ ਨਰ ਸੋਕੁ ਨਹੁ ਹੁਐ ਤਿ ਨਰ ਸੇ ਅੰਤੁ ਨ ਲਹੀਅਹਿ॥*
*ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ॥ (ਪੰਨਾ ੧੩੯੪)*
– *ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥ (ਪੰਨਾ ੧੩੯੫)*
– *ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ॥*
*(ਪੰਨਾ ੧੩੯੯)*

ਇਸੇ ਤਰ੍ਹਾਂ ਹੀ ਸ਼ਬਦਾਂਤਿਕ ਲਗਾਂ ਮਾਤ੍ਰਾਂ ਦੇ ਗੁੱਝੇ ਭੇਦ, ਪੰਨਾ ੫੪-੫੫ ਵਿਚ ਪ੍ਰਿੰ: ਤੇਜਾ ਸਿੰਘ ਐਮ.ਏ. ਚਾਰਿ ਤੇ ਚਾਰੇ ਸੰਖਿਆ ਵਾਚਕ ੪ ਦੀ ਗਿਣਤੀ ਲਿਖਦੇ ਹਨ:

– *ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ॥ (ਪੰਨਾ ੬੪੭)*
– *ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ॥ (ਪੰਨਾ ੪੨੯)*

*- ਚਹੈ ਚਾਰਿ ਵੇਦ ਜਿਨਿ ਸਾਜੇ ਚਾਰੇ ਖਾਣੀ ਚਾਰਿ ਜੁਗਾ॥* *(ਪੰਨਾ ੪੩੨)*

ਜਿੱਥੇ ਚਾਰ ਉੱਤੇ ਜੋਰ ਨਹੀਂ ਹੁੰਦਾ ਉੱਥੇ ਲਾਂ ਜਾਂ ਸਿਹਾਰੀ ਨਹੀਂ ਆਉਂਦੀ।

*ਚਾਰਿ ਪਦਾਰਥ ਜੇ ਕੋ ਮਾਗੈ॥* *(ਪੰਨਾ ੨੬੬)*

ਗੁਰਬਾਣੀ ਵਿਚ ਚਾਰ ਦੀ ਗਿਣਤੀ ਜਦ ਵੀ ਆਵੇਗੀ ਚਾਰਿ (ਸਿਹਾਰੀ) ਨਾਲ ਹੀ ਆਵੇਗੀ।

ਭਾਈ ਵੀਰ ਸਿੰਘ ਜੀ ਨੇ ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ ਪੋਥੀ ਚੌਥੀ ਪੰਨਾ ੧੯੫੯ ਉੱਤੇ ਚਾਰ ਨੂੰ ਮੁਕਤਾ ਹੀ ਲਿਖਿਆ ਹੈ।

ਪ੍ਰਿੰ: ਤੇਜਾ ਸਿੰਘ ਜੀ ਅਤੇ ਭਾਈ ਵੀਰ ਸਿੰਘ ਜੀ ਚਾਰ ਨੂੰ ਮੁਕਤਾ ਲਿਖਣ ਵਿਚ ਇਸ ਕਰਕੇ ਵੀ ਭੁਲੇਖਾ ਖਾ ਗਏ ਹੋ ਸਕਦੇ ਹਨ ਕਿਉਂ ਕਿ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼ ਵੱਲੋਂ ੧੯੪੭ ਤੋਂ ਪਹਿਲਾਂ ਲਾਹੌਰ ਦੇ ਪੱਥਰ ਛਾਪੇ ਅਤੇ ਪ੍ਰੈੱਸ ਰਾਹੀਂ ਪ੍ਰਕਾਸ਼ਿਤ ਹੋਏ ਸਰੂਪਾਂ ਵਿਚ ਪਾਠ 'ਚਾਰ' ਮੁਕਤਾ ਹੀ ਮਿਲਦਾ ਹੈ।

ਅੱਜ ਦੁਨੀਆ ਦੇ ਹਰ ਕਿੱਤੇ ਵਿਚ ਸਿੱਖ ਧਰਮ ਦਾ ਫੈਲਾਅ ਹੋਣ ਦੇ ਨਾਲ-ਨਾਲ ਗੁਰਬਾਣੀ ਬਾਰੇ ਗਿਆਨ ਹਾਸਲ ਕਰਨ ਲਈ ਦੂਸਰੇ ਧਰਮਾਂ ਅਤੇ ਭਾਸ਼ਾਵਾਂ ਦੇ ਸਕਾਲਰਜ਼ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਟੀਕੇ ਦੀ ਵੱਖ-ਵੱਖ ਭਾਸ਼ਾਵਾਂ ਵਿਚ ਤਿਆਰ ਕਰਨ ਦੀ ਜ਼ਰੂਰਤ ਮਹਿਸੂਸ ਹੋ ਰਹੀ ਹੈ। ਪਰ ਇਹ ਤਦ ਹੀ ਸੰਭਵ ਹੋ ਸਕਦਾ ਹੈ ਜੇਕਰ ਸਾਰੇ ਵਿਦਵਾਨ ਗੁਰਮਤਿ ਜੁਗਤ ਵਿਚ ਸਿਰ ਜੋੜ ਕੇ ਇਕੱਠੇ ਬੈਠ ਇਕ ਅਜਿਹਾ ਗੁਰਬਾਣੀ ਦਾ ਟੀਕਾ ਤਿਆਰ ਕੀਤਾ ਜਾਵੇ ਜਿਸ ਵਿਚ ਸੰਬੰਧਿਤ ਨੁਕਤੇ ਜਿਵੇਂ ਗੁਰਬਾਣੀ ਨਿਯਮਾਵਲੀ, ਸਿਧਾਂਤ, ਸੰਗੀਤ, ਨਿਰੁਕਤ, ਪਿੰਗਲ, ਸਾਹਿਤਕ ਅਤੇ ਇਤਿਹਾਸਿਕ ਪੱਖ ਦਾ ਧਿਆਨ ਰੱਖਿਆ ਜਾਵੇ । ਇਸ ਉਪਰੰਤ ਹੀ ਸੰਸਾਰ ਦੀਆਂ ਦੂਸਰੀਆਂ ਪ੍ਰਮੁੱਖ ਭਾਸ਼ਾਵਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਤਿਆਰ ਹੋਵੇ ਤਾਂ ਜੋ ਧੁਰ ਕੀ ਬਾਣੀ ਦਾ ਅਸਲ ਭਾਵ ਤੇ ਇਲਾਹੀ ਗਿਆਨ ਸਮੁੱਚੇ ਸੰਸਾਰ ਵਿਚ ਪ੍ਰਚਾਰਿਆ ਜਾ ਸਕੇ। ਜਿਸ ਤੋਂ ਸੇਧ ਲੈ ਕੇ ਸਮੁੱਚੀ ਮਾਨਵ ਜਾਤੀ ਗੁਰੂ ਸਾਹਿਬਾਨ ਵੱਲੋਂ ਦਰਸਾਏ ਹੱਕ, ਸੱਚ, ਦ੍ਰਿੜ੍ਹਤਾ ਤੇ ਗਿਆਨ ਪ੍ਰਾਪਤ ਕਰ ਕੇ ਆਪਣਾ ਜੀਵਨ ਸਫਲਾ ਕਰਨ ਸਕਣ।

ਗੁਰਬਾਣੀ ਨੇ ਚੂੰਕਿ ਸੰਸਾਰ ਨੂੰ ਜੁਗੋ ਜੁਗ ਅਗਵਾਈ ਬਖ਼ਸ਼ਣੀ ਹੈ, ਇਸ ਲਈ ਇਸ ਦੀ ਲਿਖਾਈ ਵਿਚ ਗੁਰੂ ਪਾਤਸ਼ਾਹ ਜੀ ਵੱਲੋਂ ਬੱਝਵੀਂ ਨਿਯਮਾਵਲੀ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਗੁਰਬਾਣੀ ਦੇ ਰਸੀਆਂ ਅਤੇ ਸ਼ਰਧਾਲੂਆਂ ਦਾ ਇਹ ਪ੍ਰਮੁੱਖ ਫਰਜ਼ ਬਣਦਾ ਹੈ ਕਿ ਗੁਰਬਾਣੀ ਨੂੰ ਗਹੁ ਨਾਲ ਵਿਚਾਰ ਕੇ ਇਸ ਨਿਯਮਾਵਲੀ ਦੇ ਨੇਮਾਂ ਨੂੰ ਲੱਭਣ ਦਾ ਨਿਰੰਤਰ ਯਤਨ ਕਰਦੇ ਰਹਿਣ ਅਤੇ ਫਿਰ ਇਨ੍ਹਾਂ ਦਾ ਅੱਗੇ ਪ੍ਰਚਾਰ ਕਰਨ। ਇੱਥੇ ਇਹ ਸਪਸ਼ਟ ਕੀਤਾ ਜਾਣਾ ਜ਼ਰੂਰੀ ਹੈ ਕਿ ਲਗ ਮਾਤ੍ਰੀ ਨਿਯਮ ਗੁਰਬਾਣੀ ਵਿੱਚੋਂ ਹੀ ਪ੍ਰਾਪਤ ਹੁੰਦੇ ਹਨ ਆਪਣੇ ਕੋਲੋਂ ਘੜੇ ਨਹੀਂ ਜਾਣੇ। ਗੁਰਬਾਣੀ ਦੀ

ਲਿਖਤ ਨੂੰ ਠੀਕ ਸਮਝਣ ਲਈ ਇਨ੍ਹਾਂ ਨਿਯਮਾਂ ਦੀ ਜਾਣਕਾਰੀ ਆਪ ਨੂੰ ਹੋਣੀ ਅਤੇ ਦੂਸਰਿਆਂ ਨੂੰ ਸਮਝਾਉਣੀ ਸਾਡਾ ਮੁੱਢਲਾ ਫਰਜ਼ ਹੈ। ਅੱਜ ਜਦੋਂ ਅਸੀਂ ਦੇਖਦੇ ਹਾਂ ਕਿ ਥਾਂ-ਥਾਂ 'ਤੇ ਪਰਪੰਚੀ ਬੰਦੇ ਆਪਣੀਆਂ ਗੱਦੀਆ ਕਾਇਮ ਕਰੀ ਬੈਠੇ ਹਨ ਅਤੇ ਭੋਲੇ-ਭਾਲੇ ਲੋਕਾਂ ਨੂੰ ਗੁਰਬਾਣੀ ਦੇ ਅਰਥ ਮਨ ਮਰਜ਼ੀ ਨਾਲ ਤਰੋੜ-ਮਰੋੜ ਕੇ ਪੇਸ਼ ਕਰਦੇ ਅਤੇ ਆਪਣੇ ਭਰਮ ਜਾਲ ਵਿਚ ਫਸਾਉਂਦੇ ਹਨ। ਅਜਿਹੇ ਮਨ ਮਰਜ਼ੀ ਦੇ ਨਾਲ ਗੁਰਬਾਣੀ ਦੇ ਗਲਤ ਅਰਥ ਕਰ ਕੇ ਆਪਣਾ ਸਵਾਰਥ ਸਿੱਧ ਕਰਨ ਵਾਲੇ ਮਨਮਤੀ ਅਤੇ ਸਵਾਰਥੀ ਲੋਕਾਂ ਦੇ ਗਲਤ ਪ੍ਰਚਾਰ ਦਾ ਖੰਡਨ ਅਤੇ ਰੋਕ ਗੁਰਬਾਣੀ ਦੇ ਲਗ-ਮਾਤ੍ਰੀ ਨਿਯਮਾਂ ਦੀ ਸਹਾਇਤਾ ਨਾਲ ਹੀ ਕੀਤੀ ਜਾ ਸਕਦੀ ਹੈ।

ਚਲਦਾ...

■

# ਸਿੱਖੀ ਦੇ ਗੁਣ

*-ਸ. ਬਲਵਿੰਦਰ ਸਿੰਘ ਚੇਤਨ**

ਸਿਰ 'ਤੇ ਸਜੀ ਹੋਵੇ ਜੇ ਦਸਤਾਰ, ਸੋਈ ਜਾਣੀਐ ਸਿੰਘ ਸਰਦਾਰ।
ਪੰਜ ਕਕਾਰ ਜੋ ਸ਼ਰਧਾ ਨਾਲ ਧਾਰੇ, ਗੁਰੂ ਗੋਬਿੰਦ ਸਿੰਘ ਨੂੰ ਸੋ ਪਿਆਰੇ।
ਲੱਖਾਂ ਵਿੱਚੋਂ ਜੋ ਪਹਿਚਾਣਿਆ ਜਾਵੇ, ਸੋਈ ਸਿੰਘ ਨਿਆਰਾ ਜਾਣਿਆ ਜਾਵੇ।
ਨਿੱਤਨੇਮ ਵਿਚ ਜੋ ਸਦਾ ਹੈ ਪੱਕਾ, ਰਹਿਤ-ਬਹਿਤ ਦਾ ਜੋ ਨਹੀਂ ਹੈ ਕੱਚਾ।
ਨਿੰਦਿਆ ਚੁਗਲੀ ਜੋ ਨਹੀਂ ਹੈ ਕਰਦਾ, ਹਾਮੀ ਝੂਠ ਦੀ ਜੋ ਕਦੇ ਨਾ ਭਰਦਾ।
ਸੋਹਣੀ ਪੱਗੜੀ ਜੋ ਸਦਾ ਸਜਾਵੇ, ਇਕ ਅਕਾਲ ਦਾ ਉਹ ਨਾਮ ਧਿਆਵੇ।
ਦੇਗ-ਤੇਗ ਜੋ ਸਦਾ ਚਲਾਉਂਦਾ, ਮੜ੍ਹੀ ਮਸਾਣ ਨਾ ਫੇਰਾ ਪਾਉਂਦਾ।
ਨਸ਼ਾ ਨਾ ਕੋਈ ਕਰਦਾ ਹੋਵੇ, ਅਮਲ ਹੋਵੇ ਸਿਰਫ ਰੋਟੀ ਦਾ।
ਕਿਰਤ-ਵਿਰਤ ਜੋ ਕਰਦਾ ਹੋਵੇ, ਗਰੀਬ ਦਾ ਮੂੰਹ ਜਾਣੇ ਗੋਲਕ ਦਾ।
ਤੇਗ ਗਿਆਨ ਦੀ ਕੱਢ ਜਿਹੜਾ, ਅਗਿਆਨਤਾ ਦਾ ਦੇਵੇ ਫਸਤਾ ਵੱਢ।
ਸੋਈ ਜਾਣੀਐ ਸਿੰਘ ਨਿਆਰਾ, ਵਹਿਮ-ਭਰਮ ਜੋ ਦੇਵੇ ਛੱਡ।
'ਚੇਤਨ' ਸਿੰਘ ਸੋਈ ਸੱਚਾ ਜਾਣੀਐ, ਜੋ ਇਨ੍ਹਾਂ ਗੁਣਾਂ ਵਿਚ ਹੋਵੇ ਪ੍ਰਪੱਕ।
ਸੱਚੇ ਧਰਮ ਵਾਲੀ ਗੱਲ ਸੁਣਾਉਣਾ, ਜੋ ਆਪਣਾ ਸਮਝੇ ਹੱਕ।

■

*ਪਿੰਡ ਤੇ ਡਾਕ: ਚੇਤਨਪੁਰਾ, ਤਹਿ: ਅਜਨਾਲਾ (ਸ੍ਰੀ ਅੰਮ੍ਰਿਤਸਰ)-੧੪੩੬੦੬. ਮੋ: ੭੫੦੮੫-੯੬੦੪੬

# ਸੇਵਾ ਦਾ ਸਿੱਖ ਸੰਕਲਪ

*-ਸ. ਰੂਪ ਸਿੰਘ**

ਸੇਵਾ ਸਾਧਨਾ ਦਾ ਮਾਰਗ ਹੈ ਜਿਸ ਦਾ ਮਾਨਵਤਾ ਦੇ ਭਲੇ ਵਿਚ ਵੀ ਵਿਸ਼ੇਸ਼ ਸਥਾਨ ਹੈ। ਹਉਮੈ, ਅਗਿਆਨਤਾ ਤੇ ਹੰਕਾਰ ਪੈਦਾ ਕਰਦੀ ਹੈ ਜਦ ਕਿ ਸੇਵਾ ਨਿਮਰਤਾ, ਸਮਰਪਣ, ਸਵੈਮਾਣ ਤੇ ਗਿਆਨ ਪ੍ਰਕਾਸ਼ ਕਰਾਉਂਦੀ ਹੈ ਪਰ ਸੇਵਾ ਕਰਨੀ ਏਨੀ ਅਸਾਨ ਵੀ ਨਹੀਂ ਜਿਤਨੀ ਮਹਿਸੂਸ ਹੁੰਦੀ ਹੈ। ਬਹੁਤ ਵਾਰ ਅਸੀਂ ਸੇਵਾ ਕਰਨ ਦਾ ਦਿਖਾਵਾ ਕਰਦੇ ਹਾਂ, ਸੇਵਾ ਨਹੀਂ। ਸੇਵਾ ਕਰਨ ਵਾਲੇ ਨੂੰ ਸੇਵਕ ਕਿਹਾ ਗਿਆ। ਸੇਵਕ ਦਾ ਪਰਮਾਤਮਾ ਦੀ ਹੋਂਦ-ਹਸਤੀ 'ਚ ਅਟੁੱਟ ਵਿਸ਼ਵਾਸ ਹੋਣਾ, ਸਤ-ਸੰਤੋਖ ਦੇ ਧਾਰਨੀ ਹੋਣਾ, ਮੰਦੇ ਬੁਰੇ ਕਰਮਾਂ ਤੋਂ ਬਚ ਕੇ, ਧਰਮ ਦੀ ਕਿਰਤ ਕਰ ਕੇ ਕਮਾਉਣ ਦੀ ਬਿਰਤੀ ਦੇ ਧਾਰਨੀ ਹੋਣਾ ਜ਼ਰੂਰੀ ਹੈ। ਫਿਰ ਸਾਹਿਬ ਦੀ ਬਖ਼ਸ਼ਿਸ਼ ਨਾਲ ਸੇਵਕ ਦੀ ਉਪਾਧੀ ਪ੍ਰਾਪਤ ਕਰਦੇ ਹਨ:

*ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ॥*
*ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥*
*ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥*
*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*
*ਵਡਿਆਈ ਵਡਾ ਪਾਇਆ॥ ੭॥* *(ਪੰਨਾ ੪੬੬)*

ਅਰਥ ਭਾਵ ਸਪਸ਼ਟ ਹਨ, ਧਰਮੀ ਮਨੁੱਖ ਹੀ ਸੇਵਕ ਹੋ ਸਕਦਾ ਹੈ, ਉਸ ਦਾ ਕਿਰਤੀ ਹੋਣਾ ਵੀ ਜ਼ਰੂਰੀ ਹੈ, ਵਿਹਲੜ ਸੇਵਾ ਵੀ ਨਹੀਂ ਕਰ ਸਕਦਾ। ਉਪਰੋਕਤ ਸਦਗੁਣਾਂ ਦੇ ਧਾਰਨੀ ਮਾਨਵ ਸੇਵਕ ਬਣ, ਲੋਕ-ਪਰਲੋਕ 'ਚ ਸਵੈਮਾਣ ਤੇ ਸਤਿਕਾਰ ਦਾ ਅਧਿਕਾਰੀ ਬਣਦਾ ਹੈ। ਭਾਰਤੀ ਧਰਮ ਪਰੰਪਰਾ 'ਚ ਸਿੱਖ ਸੇਵਾ ਦਾ ਸੰਕਲਪ ਤੇ ਸਿਧਾਂਤ ਨਿਰਮਲ ਵਿਲੱਖਣ ਤੇ ਸਰਬ ਪ੍ਰਵਾਨਿਤ ਹੈ। ਸੇਵਾ ਦੇ ਸਿਧਾਂਤ ਨਾਲ ਮਨੁੱਖੀ ਬਰਾਬਰੀ, ਸਮਾਨਤਾ, ਭਾਈਚਾਰਕ ਏਕਤਾ ਸਿੱਧੇ ਰੂਪ 'ਚ ਜੁੜੀ ਹੋਈ ਹੈ, ਜਦੋਂ ਕਿ ਭਾਰਤੀ ਧਰਮ ਪਰੰਪਰਾ ਜਾਤ-ਪਾਤ, ਵਰਗ-ਵੰਡ, ਛੂਤ-ਛਾਤ ਕਾਰਨ ਮਨੁੱਖ ਨੂੰ ਮਨੁੱਖ ਨਾਲੋਂ ਹਰ ਸਮੇਂ-ਸਥਾਨ 'ਤੇ ਨਿਖੇੜਦੀ ਸੀ। ਬ੍ਰਾਹਮਣ ਸੇਵਾ ਕਰਦਾ ਨਹੀਂ ਸੀ, ਸੇਵਾ ਕਰਾਉਂਦਾ ਸੀ। ਸ਼ੂਦਰ ਦਾ ਧਰਮ ਕੇਵਲ ਪਰਾਈ ਕਿਰਤ ਕਰਨਾ ਸੀ ਤੇ ਖੱਤਰੀ, ਬ੍ਰਾਹਮਣ ਪਰਾਈ ਕਿਰਤ 'ਤੇ ਪਲਦੇ ਸਨ:

*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥* *(ਪੰਨਾ ੪੬੯)*

ਧਰਮ ਨੇ ਚਾਰ ਵਰਨਾਂ ਨੂੰ ਵੱਖ-ਵੱਖ ਕੰਮ ਵੰਡੇ ਹੋਏ ਸਨ। ਖੱਤਰੀ ਦਾ ਕਾਰਜ

* *ਡਾਇਰੈਕਟਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ: ੯੮੧੪੬ ੩੭੯੭੯*

ਬ੍ਰਾਹਮਣ ਦੀ ਸੇਵਾ ਕਰਨਾ ਸੀ। ਵੈਸ਼ ਖੱਤਰੀਆਂ ਦੀ ਪੂਜਾ, ਉਪਾਸਨਾ ਤੇ ਸੇਵਾ ਕਰਦੇ ਸਨ। ਸ਼ੂਦਰ ਵਿਚਾਰਾ ਸਾਰਿਆਂ ਦਾ ਹੀ ਸੇਵਾਦਾਰ ਸੀ। ਉਸ ਨੂੰ ਸਾਰਿਆਂ ਦੀ ਸੇਵਾ 'ਚ ਹਰ ਸਮੇਂ ਹਾਜ਼ਰ ਰਹਿਣਾ ਪੈਂਦਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਵਰਗ ਵੰਡ ਨੂੰ ਇਸ ਤਰ੍ਹਾਂ ਰੂਪਮਾਨ ਕਰਦੇ ਹਨ:

*ਬਰਨ ਬਰਨ ਅਪੁਨੀ ਕ੍ਰਿਤ ਲਾਏ। ਚਾਰ ਚਾਰ ਹੀ ਬਰਨ ਚਲਾਏ।*
*ਛਤ੍ਰੀ ਕਰੈਂ ਬਿੱਪ੍ਰ ਕੀ ਸੇਵਾ। ਬੈਸ ਲਖੈ ਛੱਤ੍ਰੀ ਕਹ ਦੇਵਾ॥੮੩੮॥*
*ਸੂਦ੍ਰ ਸਬਨ ਕੀ ਸੇਵ ਕਮਾਵੈਂ॥* *(ਦਸਮ ਗ੍ਰੰਥ ੮੩੮/੧)*

ਸੇਵਾ ਸ਼ਬਦ ਗੁਰਬਾਣੀ 'ਚ ਸੇਵ, ਸੇਵਿ ਤੇ ਸੇਵਾ ਸ਼ਬਦ ਜੋੜਾਂ 'ਚ ਕ੍ਰਮਵਾਰ ੧੩੬, ੧੨੦ ਤੇ ੪੨੨ ਵਾਰ ਆਇਆ ਹੈ। ਸੇਵਾ ਸ਼ਬਦ ਦੇ ਵੱਖ-ਵੱਖ ਸੰਦਰਭਾਂ 'ਚ ਵੱਖ-ਵੱਖ ਅਰਥ ਮਿਲਦੇ ਹਨ ਜਿਵੇਂ ਸੇਵ, ਪਿਆਰ, ਸੁਖ, ਸੇਵਾ ਕਰਨੀ, ਚਾਕਰੀ ਕਰਨਾ, ਭਰੋਸਾ ਰੱਖਣਾ, ਪੂਜਾ ਕਰਨਾ, ਖ਼ਿਦਮਤ, ਉਪਾਸਨਾ ਆਦਿ ਹੈ। ਸਿੰਧੀ 'ਚ ਸੇਵਾ ਵਾਸਤੇ ਸ਼ਬਦ 'ਸ਼ੇਵ' ਆਇਆ, ਜਿਸ ਦਾ ਅਰਥ ਪੂਜਾ, ਭੇਟਾ ਹੈ। ਇਸ ਤਰ੍ਹਾਂ ਹੀ ਫ਼ਾਰਸੀ 'ਚ ਸ਼ੇਹਵ, ਤਰੀਕਾ, ਕਾਇਦਾ, ਆਦਤ, ਸੁਭਾਅ, ਭੇਟਾ ਆਦਿ।

ਸੇਵਾ ਤੋਂ ਭਾਵ ਟਹਿਲ, ਖ਼ਿਦਮਤ ਕਰਨਾ, ਪੂਜਾ ਕਰਨਾ, ਸਤਿਕਾਰ ਕਰਨਾ। ਬਿਨਾਂ ਕਿਸੇ ਸੇਵਾ ਫਲ ਤੋਂ ਦੂਸਰਿਆਂ ਦੇ ਭਲੇ ਹਿਤ ਕੀਤਾ ਕਾਰਜ, ਸੇਵਾ ਅਖਵਾ ਸਕਦਾ ਹੈ। ਨਾਨਕ ਨਿਰਮਲ ਪੰਥ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਸੇਵਾ ਕਰਨਾ ਅਖੌਤੀ ਨੀਚ ਜਾਤ ਦੇ ਲੋਕਾਂ ਦਾ ਧਰਮ ਕਰਮ ਸੀ। ਜਿਸ ਨਾਲ ਸੇਵਾ ਕਰਾਉਣ ਵਾਲਾ ਹਉਮੈ ਹੰਕਾਰ ਦਾ ਧਾਰਨੀ ਹੁੰਦਾ ਤੇ ਕਰਨ ਵਾਲੇ ਨੂੰ ਅਹਿਸਾਸ-ਏ-ਕਮਤਰੀ। ਗੁਰਮਤਿ ਵਿਚਾਰਧਾਰਾ ਨੇ ਇਸ ਵਿਤਕਰੇ-ਵਖਰੇਵੇਂ ਨੂੰ ਸਦਾ ਲਈ ਸਮਾਪਤ ਕਰਦਿਆਂ ਸੇਵਕ ਨੂੰ ਸਿਰਦਾਰ ਹੋਣ ਦਾ ਸਤਿਕਾਰ ਬਖ਼ਸ਼ਿਸ਼ ਕੀਤਾ। ਸਿੱਖ ਵਾਹਿਗੁਰੂ ਨੂੰ ਸਰਬ-ਵਿਆਪੀ ਮੰਨਦਾ ਤੇ ਮਹਿਸੂਸ ਕਰਦਾ ਹੈ। ਇਹੀ ਕਾਰਨ ਹੈ ਕਿ ਸਿੱਖ, ਸੇਵਾ ਹਮੇਸ਼ਾਂ ਸਤਿਗੁਰੂ ਦੀ ਹੀ ਕਰਦਾ ਹੈ। ਦੁਖੀ ਤੇ ਲੋੜਵੰਦ ਮਾਨਵਤਾ ਦੀ ਸੇਵਾ ਕਰਦਿਆਂ ਸਿੱਖ ਰੱਬੀ ਹੁਲਾਸ ਮਹਿਸੂਸ ਕਰਦਾ ਹੈ। ਸਿੱਖੀ 'ਚ ਸੇਵਾ ਤਾਂ ਕਰਤੇ ਨੂੰ ਰਿਝਾਉਣ ਤੇ ਪਾਉਣ ਦੀ ਪ੍ਰਕਿਰਿਆ ਹੈ। ਸੇਵਾ 'ਚ ਵਿਖਾਵੇ ਨੂੰ ਕੋਈ ਥਾਂ ਨਹੀਂ, ਇਹ ਤਾਂ ਆਪਣੀ ਹੋਂਦ-ਹਸਤੀ ਨੂੰ ਮਿਟਾਉਣ ਦਾ ਦੂਸਰਾ ਨਾਂ ਹੈ:

*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥* *(ਪੰਨਾ ੪੭੪)*

ਭਗਤ ਕਬੀਰ ਜੀ ਦਾ ਕਥਨ ਹੈ, ਸੇਵਾ ਸਿਮਰਨ ਦੋ ਅਲੱਗ-ਅਲੱਗ ਸ਼ਬਦ ਤੇ ਸੰਕਲਪ ਹਨ ਪਰ ਇਨ੍ਹਾਂ ਨੂੰ ਅਲੱਗ ਨਹੀਂ ਕੀਤਾ ਜਾ ਸਕਦਾ-ਨਿਸ਼ਕਾਮ ਸੇਵਕ ਹੀ ਸਿਮਰਨ ਕਰਦਾ ਹੈ ਤੇ ਸਿਮਰਨ ਕਰਨ ਵਾਲਾ ਹੀ ਸੇਵਾ ਕਰ ਸਕਦਾ ਹੈ। ਬਿਨਾਂ ਕਿਸੇ ਉਜਰਤ ਇਵਜ਼ਾਨੇ ਦੇ ਸਮਾਜ ਭਲਾਈ ਲਈ ਕੀਤਾ ਕਾਰਜ ਸੇਵਾ ਹੈ। ਸੰਨਿਆਸੀ, ਜੋਗੀ, ਵੈਰਾਗੀ, ਵਿਹਲੜ, ਅਖੌਤੀ ਸਾਧ ਆਦਿ ਕਿਰਤ ਕਰਨ 'ਚ ਵਿਸ਼ਵਾਸ ਨਹੀਂ

ਰੱਖਦੇ ਤੇ ਉਹ ਦੂਸਰਿਆਂ ਦੀ ਕਿਰਤ 'ਤੇ ਪਲਦੇ ਹਨ। ਉਹ ਭਜਨ ਬੰਦਗੀ ਨੂੰ ਹੀ ਕਿਰਤ ਮੰਨਦੇ ਹਨ ਤੇ ਜੀਵਨ ਜਿਉਂਣ ਲਈ ਦੂਸਰਿਆਂ 'ਤੇ ਨਿਰਭਰ ਹਨ। ਭਗਤੀ ਲਹਿਰ ਨੇ ਇਸ ਵਿਚ ਤਬਦੀਲੀ ਲਿਆਂਦੀ:

*ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥*
*ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥* *(ਪੰਨਾ ੧੩੭੩)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਕੀਦ ਕਰ ਦਿੱਤੀ:

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥* *(ਪੰਨਾ ੨੬)*

ਸੇਵਾ ਕਰ ਕੇ ਐਸਾ ਬੀਜ, ਬੀਜਿਆ ਜਾ ਸਕਦਾ ਹੈ ਜੋ ਸਦ ਹਰਿਆ-ਭਰਿਆ ਹੁੰਦਾ ਹੈ, ਜਿਸ ਨੂੰ ਬਾਰ੍ਹਾਂ ਮਹੀਨੇ ਹੀ ਫੁੱਲ-ਫਲ ਲੱਗਦੇ ਹਨ। ਇਹ ਇਕ ਐਸਾ ਪੌਦਾ ਹੈ ਜਿਸ ਦੀ ਠੰਡੀ ਸੀਤਲ ਛਾਂ ਹੈ, ਸੰਘਣੇ ਫਲ ਹਨ ਤੇ ਪੰਛੀ ਇਸ 'ਤੇ ਕਲੋਲਾਂ ਕਰਦੇ ਹਨ। ਸੇਵਕ ਦਾ ਜੀਵਨ-ਦਰਸ਼ਨ ਬਹੁਤ ਪਵਿੱਤਰ ਹੁੰਦਾ ਹੈ, ਜਿਸ ਤੇ ਮਾਨਵ ਸਮਾਜ ਮਾਣ ਕਰਦਾ ਹੈ, ਕਰਦਾ ਰਹੇਗਾ। ਭਗਤ ਕਬੀਰ ਜੀ ਦਾ ਕਥਨ ਹੈ:

*ਕਬੀਰ ਐਸਾ ਬੀਜੁ ਬੋਇ ਬਾਰਹ ਮਾਸ ਫਲੰਤ॥*
*ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ॥* *(ਪੰਨਾ ੧੩੭੬)*

ਸੇਵਾ ਦੀ ਸ਼ਕਤੀ ਨੇ ਸਮਾਜਿਕ, ਧਾਰਮਿਕ ਨਾ-ਬਰਾਬਰੀ, ਵਰਨ-ਵਰਗ ਵੰਡ, ਅਮੀਰ-ਗਰੀਬ ਦੇ ਪਾੜੇ, ਛੂਤ-ਛਾਤ ਦੀ ਬਿਮਾਰੀ ਨੂੰ ਜੜੋਂ ਉਖੇੜ ਕੇ ਇਕ ਪੰਗਤ 'ਚ ਬਿਠਾ ਦਿੱਤਾ। ਸੰਗਤ-ਪੰਗਤ, ਗੁਰੂ ਕੇ ਲੰਗਰ 'ਚ ਸੇਵਾ ਕਰਨ ਨਾਲ ਮਾਨਵ ਆਪਣੇ ਨਿੱਜਤਵ ਨੂੰ ਮਾਰ ਕੇ ਗੁਰੂ ਨੂੰ ਸਮਰਪਿਤ ਹੋ ਜਾਂਦਾ ਹੈ। ਸੇਵਾ ਹੀ ਇਕ ਸਾਧਨਾ, ਸ਼ਕਤੀ ਹੈ ਜੋ ਖਾਲਕ ਤੇ ਖਲਕਤ ਦੀ ਦੂਰੀ ਨੂੰ ਮਿਟਾ ਕੇ ਇਕ ਤਲ 'ਤੇ ਲੈ ਆਉਂਦੀ ਹੈ। ਸੇਵਾ ਸਫਲ ਉਹ ਹੈ, ਜਿਸ ਵਿਚ ਸੇਵਕ ਦਿਖਾਈ ਨਾ ਦੇਵੇ। ਸੇਵਾ 'ਚ ਨਿੱਜਤਵ ਤੇ ਹੰਕਾਰ ਮਨਫ਼ੀ ਹੈ। ਆਪਣੀ ਹੋਂਦ-ਹਸਤੀ ਤੇ ਪਹਿਚਾਣ ਨੂੰ ਮਿਟਾ ਕੇ ਕੀਤੀ ਸੇਵਾ ਸਫਲ ਤੇ ਸੰਪੂਰਨ ਹੁੰਦੀ ਹੈ।

ਸਿੱਖ ਧਰਮ ਸੰਸਾਰ ਦਾ ਆਧੁਨਿਕ ਧਰਮ ਹੈ, ਜਿਸ ਵਿਚ ਅਕਾਲ ਪੁਰਖ ਨੂੰ ਸਵੀਕਾਰਨ, ਮੰਨਣ ਅਤੇ ਜਪਣ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਗਿਆ ਹੈ। ਗੁਰਮਤਿ ਵਿਚਾਰਧਾਰਾ ਅਨੁਸਾਰ ਪ੍ਰਭੂ ਪਰਮਾਤਮਾ ਨੂੰ ਪਾਉਣ-ਰਿਝਾਉਣ ਦਾ ਢੰਗ ਤਰੀਕਾ-ਸੇਵਾ ਅਤੇ ਸਿਮਰਨ ਹੈ। ਸੇਵਾ ਪ੍ਰਭੂ-ਭਗਤੀ ਦਾ ਨਿਰਮਲ-ਨਿਸ਼ਕਾਮ ਸਾਧਨ ਹੈ। ਸੇਵਾ ਕਰਨ ਵਾਲਾ ਮਨੁੱਖ ਕੇਵਲ ਆਪਾ ਹੀ ਨਹੀਂ ਸਵਾਰਦਾ, ਸਗੋਂ ਸਮਾਜ ਅਤੇ ਮਾਨਵਤਾ ਵਾਸਤੇ ਸਦਉਪਯੋਗੀ ਘਾਲਣਾ ਘਾਲਦਾ ਹੈ। ਸੇਵਾ, ਦੀਰਘ ਰੋਗ ਹਉਮੈ ਦੀ ਸਫਲ ਤੇ ਸਸਤੀ ਦਵਾਈ ਹੈ। ਪਰ ਮਨੁੱਖ ਨੂੰ ਸੇਵਾ ਕਰਦਿਆਂ ਸੇਵਕ ਹੋਣ ਦੀ ਹਉਮੈ ਨਾ ਹੋ ਜਾਵੇ, ਇਸ ਵਾਸਤੇ ਗੁਰਮਤਿ ਸੇਵਕ ਵਾਸਤੇ ਸਤਿ, ਸੰਤੋਖ,

ਸੰਜਮ, ਸਹਿਜ, ਸਿਦਕ, ਸਦਾਚਾਰ ਤੇ ਤਿਆਗ ਦੇ ਸਦਗੁਣਾਂ ਦਾ ਧਾਰਨੀ ਹੋਣਾ ਜ਼ਰੂਰੀ ਸਵੀਕਾਰਦੀ ਹੈ। ਸੇਵਕ ਵਾਸਤੇ ਕਰਤੇ ਦੇ ਭਉ ਵਿਚ ਕਿਰਤੀ ਤੇ ਉੱਚ ਆਚਰਣ ਦਾ ਧਾਰਨੀ ਹੋਣਾ ਜ਼ਰੂਰੀ ਹੈ, ਨਹੀਂ ਤਾਂ ਸੇਵਾ ਕੇਵਲ ਵਿਖਾਵਾ ਤੇ ਭੇਖ ਬਣ ਕੇ ਰਹਿ ਜਾਵੇਗੀ।

ਸੇਵਾ ਦਾ ਕਾਰਜ-ਖੇਤਰ ਬਹੁਤ ਵਿਸ਼ਾਲ ਹੈ। ਇਸ਼ਟ ਦੇਵ ਤੋਂ ਲੈ ਕੇ ਕੁਦਰਤ 'ਚ ਵੱਸਣ ਵਾਲੇ ਹਰ ਜੀਵ-ਜੰਤੂ ਦੀ ਸੇਵਾ ਹੋ ਸਕਦੀ ਹੈ। ਸੇਵਾ ਮਨੁੱਖ ਆਪਣੇ ਗੁਰੂ, ਮਾਤਾ-ਪਿਤਾ, ਪਰਵਾਰ, ਸਮਾਜ ਤੇ ਧਰਮ ਦੀ ਕਰ ਸਕਦਾ ਹੈ। ਸੇਵਾ ਕਰਨ ਵਾਲੇ ਦੀ ਦ੍ਰਿਸ਼ਟੀ ਬਹੁਤ ਵਿਸ਼ਾਲ ਤੇ ਭੈ-ਭਾਵਨੀ ਵਾਲੀ ਹੋਣੀ ਚਾਹੀਦੀ ਹੈ। ਸੇਵਕ ਵਾਸਤੇ ਕੋਈ ਦੁਸ਼ਮਣ ਨਹੀਂ ਸਾਰੀ ਕਾਇਨਾਤ ਹੀ ਉਸ ਦੀ ਦੋਸਤ ਹੈ। ਗੁਰਬਾਣੀ ਸਾਨੂੰ ਸੇਧ ਬਖ਼ਸ਼ਿਸ਼ ਕਰਦੀ ਹੈ:

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥ (ਪੰਨਾ ੬੭੧)*

ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਜੀ ਨੇ ਸਾਨੂੰ ਸਭ ਨੂੰ ਸੇਵਕ ਬਣਨ ਵਾਸਤੇ ਮਾਰਗ ਦਰਸਾਇਆ ਹੈ। ਸੇਵਕ ਸਦਵਾਉਣ ਵਾਸਤੇ ਸਭ ਤੋਂ ਪਹਿਲਾਂ ਮਾਂ-ਬਾਪ ਦਾ ਆਗਿਆਕਾਰੀ ਬਣਨਾ ਤੇ ਫਿਰ ਕਰਤਾਰ, ਕਰਤਾ ਪੁਰਖ ਦਾ ਹੁਕਮੀ ਬੰਦਾ। ਜਿਹੜਾ ਵਿਅਕਤੀ ਆਪਣੇ ਮਾਂ-ਬਾਪ ਦਾ ਕਹਿਣਾ ਨਹੀਂ ਮੰਨੇਗਾ ਉਹ ਸਮਾਜ 'ਚ ਚੰਗਾ ਸ਼ਹਿਰੀ ਬਣ ਕੇ ਵੀਂ ਨਹੀਂ ਵਿਚਰ ਸਕੇਗਾ। ਗੁਰਦੇਵ ਪਿਤਾ ਜੀ ਦਾ ਸਾਨੂੰ ਆਦੇਸ਼ ਹੈ ਕਿ ਅਸੀਂ ਆਪਣੇ ਮਾਂ-ਬਾਪ ਦਾ ਸਤਿਕਾਰ ਕਰੀਏ, ਜਿਨ੍ਹਾਂ ਨੇ ਸਾਨੂੰ ਪਾਲ ਪੋਸ ਕੇ ਵੱਡਾ ਕੀਤਾ ਹੈ। ਮਾਂ-ਬਾਪ ਨਾਲ ਝਗੜਾ ਕਰਨਾ, ਉਨ੍ਹਾਂ ਦਾ ਕਹਿਣਾ ਨਾ ਮੰਨਣਾ ਪਾਪ ਹੈ:

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥ (ਪੰਨਾ ੧੨੦੦)*

ਮਾਤਾ-ਪਿਤਾ ਦੀ ਸੇਵਾ ਕਰਨ ਬਾਰੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਉਪਦੇਸ਼ ਹੈ ਕਿ ਮਾਤਾ-ਪਿਤਾ ਦੀ ਆਗਿਆ ਦਾ ਪਾਲਣ, ਟਹਿਲ ਸੇਵਾ ਰੋਜ਼ਾਨਾ ਕਰਨੀ ਚਾਹੀਦੀ ਹੈ:

*ਬ੍ਰਿਧ ਮਾਤ ਅਰੁ ਤਾਤ ਕੀ ਸੇਵਾ ਕਰਿਯੋ ਨਿੱਤ।*

ਭਾਈ ਗੁਰਦਾਸ ਜੀ ਦਾ ਵੀ ਕਥਨ ਹੈ, ਮਾਂ-ਬਾਪ ਨੂੰ ਛੱਡ ਕੇ ਹੋਰਨਾਂ ਦੀ ਸੇਵਾ ਕਰਨੀ, ਦਾਨ-ਪੁੰਨ ਕਰਨਾ ਸਭ ਵਿਅਰਥ ਹੈ। ਸਗੋਂ ਇਹ ਤਾਂ ਮੂਰਖਤਾ, ਅਗਿਆਨਤਾ ਦਾ ਪ੍ਰਗਟਾਵਾ ਹੈ:

*ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ। (ਵਾਰ ੩੭:੧੩)*

ਗੁਰੂ ਦੀ ਸੇਵਾ 'ਚ ਵਿਅਕਤੀਗਤ ਤੇ ਬਾਹਰੀ ਸੇਵਾ ਸ਼ਾਮਲ ਹੈ। ਜਿਵੇਂ ਪੈਰ ਦਬਾਉਣੇ, ਮੁੱਠੀ ਚਾਪੀ ਕਰਨੀ, ਇਸ਼ਨਾਨ ਕਰਾਉਣਾ, ਪੱਖਾ ਝੱਲਣਾ, ਝਾੜੂ ਦੇਣਾ,

ਬਰਤਨ ਸਾਫ ਕਰਨਾ ਆਦਿ ਸ਼ਾਮਲ ਹੈ। ਸੇਵਾ, ਸਿਮਰਨ ਤੇ ਸਮਰਪਿਤ ਭਾਵਨਾ ਨਾਲ ਹੀ ਭਾਈ ਲਹਿਣਾ ਜੀ ਗੁਰੂ ਦੇ ਸਿੱਖ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਪ੍ਰਗਟ ਹੁੰਦੇ ਹਨ ਤੇ ਨਾਨਕ ਨਿਰਮਲ ਪੰਥ ਦੀ ਅਗਵਾਈ ਕਰਦੇ ਹਨ। ਭਾਈ ਜੋਧ ਨਾਮੀ ਗੁਰੂ ਦਾ ਸਿੱਖ ਜੋ ਗੁਰੂ ਦਾ ਰਸੋਈਆ ਭਾਵ ਲੰਗਰ 'ਚ ਸੇਵਾ ਕਰਦਾ ਸੀ। ਲਾਂਗਰੀ ਵਜੋਂ ਸੇਵਾ ਕਰਦਿਆਂ ਉਸ ਦਾ ਸੁਭਾਅ ਦੇਵਤੇ ਸਮਾਨ ਬਣ ਗਿਆ ਅਤੇ ਬਿਖਮ ਸੰਸਾਰ ਰੂਪੀ ਭਵਜਲ ਨੂੰ ਸਹਿਜ ਹੀ ਪਾਰ ਕਰ ਗਿਆ। ਸਮਰੱਥ ਸਤਿਗੁਰੂ ਦੀ ਸੇਵਾ ਕਰਨ ਨਾਲ ਸੇਵਕ ਆਪਣਾ ਲੋਕ-ਪਰਲੋਕ ਸਵਾਰ ਸਕਦਾ ਹੈ। ਭਾਈ ਗੁਰਦਾਸ ਜੀ ਦਾ ਕਥਨ ਹੈ:

*ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰੁ ਤਾਰੀ।*
*ਪੂਰੇ ਸਤਿਗੁਰ ਪੈਜ ਸਵਾਰੀ॥* (ਵਾਰ ੧੧:੧੫)

ਸੰਗਤ-ਪੰਗਤ, ਲੰਗਰ ਗੁਰਦੁਆਰੇ ਰੂਪੀ ਟਕਸਾਲ 'ਚ ਗੁਰਦੇਵ ਨੇ ਆਪਣੇ ਪਿਆਰੇ ਸਿੱਖਾਂ ਨੂੰ ਸੇਵਾ 'ਚ ਲਗਾ ਕੇ ਉਨ੍ਹਾਂ ਦੀ ਜੀਵਨ ਘਾੜਤ ਘੜ ਕੇ ਸਫਲ ਕਰ ਦਿੱਤੀ:

*ਸਾਧਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ।* (ਵਾਰ ੯:੧੭)

ਸੇਵਾ ਦੀ ਸ਼ਕਤੀ-ਸਮਰੱਥਾ ਦਾ ਅੰਦਾਜ਼ਾ ਅਸੀਂ ਸਹਿਜੇ ਹੀ ਸੇਵਕ ਰੂਪ 'ਚ ਵਿਚਰੇ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ ਦਰਸ਼ਨ ਤੋਂ ਲਗਾ ਸਕਦੇ ਹਾਂ। ਜਦ ਸਿੱਖ-ਸੇਵਕ, ਗੁਰੂ ਰੂਪ ਹੋ ਨਾਨਕ ਨਿਰਮਲ ਪੰਥ ਦੀ ਅਗਵਾਈ ਕਰਨ ਲੱਗੇ। ਸੇਵਕ ਹੀ ਗੁਰੂ 'ਚ ਬੂੰਦ ਵਾਂਗ ਅਭੇਦ ਹੋ, ਸਾਗਰ ਰੂਪ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਸਪਸ਼ਟ ਕਰਦੇ ਹਨ:

*ਗੁਰੁ ਅਮਰਹੁ ਗੁਰੁ ਰਾਮਦਾਸੁ ਗੁਰ ਸੇਵਾ ਗੁਰੁ ਹੋਇ ਸਮਾਇਆ।*
(ਵਾਰ ੨੬: ੩੪)

ਸੇਵਾ ਸੰਕਲਪ, ਸਿਧਾਂਤ ਤੇ ਕਾਰਜ ਖੇਤਰ ਬਹੁਤ ਪੁਰਾਣਾ, ਵਿਸ਼ਾਲ ਤੇ ਵਿਕਸਿਤ ਹੈ, ਜਿਸ ਦੀ ਹਰ ਧਰਮ 'ਚ ਵਿਸ਼ੇਸ਼ ਥਾਂ ਹੈ। ਸੇਵਾ ਤਨ, ਮਨ, ਧਨ ਤੇ ਸੁਰਤਿ ਨਾਲ ਵੀ ਕੀਤੀ ਜਾ ਸਕਦੀ ਹੈ ਅਤੇ ਇਸ ਦਾ ਕਾਰਜ-ਖੇਤਰ ਨਿੱਜੀ, ਸਮੂਹਿਕ, ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਵੀ ਹੋ ਸਕਦਾ ਹੈ।

ਸੇਵਾ ਤਨ, ਮਨ, ਧਨ ਨਾਲ ਕੀਤੀ ਜਾ ਸਕਦੀ ਹੈ। ਤਨ ਦੀ ਸੇਵਾ 'ਚ ਸਰੀਰ ਕਾਰਜਸ਼ੀਲ ਰਹਿੰਦਾ ਹੈ, ਵਿਅਕਤੀਤੱਵ ਮਿਟਦਾ ਹੈ, ਹੰਕਾਰ ਦੂਰ ਹੁੰਦਾ ਹੈ ਤੇ ਸਵੈਮਾਣ ਮਹਿਸੂਸ ਹੁੰਦਾ ਹੈ। ਬਾਹਰੀ ਰੂਪ 'ਚ ਤਨ ਨਾਲ ਅਸੀਂ ਸੰਗਤਾਂ ਦੇ ਜੂਠੇ ਬਰਤਨਾਂ ਤੋਂ ਮੈਲ ਉਤਾਰ ਰਹੇ ਹੁੰਦੇ ਹਾਂ ਪਰ ਇਸ ਨਾਲ ਆਪਣੇ ਆਪ ਸਾਡੇ ਮਨ 'ਤੇ ਲੱਗੀ ਹੋਈ ਹਉਮੈ-ਹੰਕਾਰ ਦੀ ਮੈਲ ਉਤਰ ਜਾਂਦੀ ਹੈ। ਹੱਥਾਂ ਨਾਲ ਅਸੀਂ ਗੁਰਦੁਆਰਾ ਸਾਹਿਬ, ਪਿੰਗਲਵਾੜੇ, ਕੋਹੜੀ ਘਰਾਂ ਅਤੇ ਹਸਪਤਾਲਾਂ 'ਚ ਲੋੜਵੰਦ ਮਰੀਜ਼ਾਂ ਦੀ

ਸੇਵਾ ਕਰ ਸਕਦੇ ਹਾਂ। ਹੱਥੀਂ ਸੇਵਾ ਨੂੰ ਸਰਵ-ਉੱਤਮ ਮੰਨਿਆ, ਸਵੀਕਾਰਿਆ ਤੇ ਸਤਿਕਾਰਿਆ ਗਿਆ ਹੈ। ਸਰੀਰਿਕ ਸੇਵਾ 'ਚ ਲੋਕਾਈ ਦੇ ਸੁਖ ਵਾਸਤੇ ਸਫਾਈ, ਧੁਲਾਈ, ਪਾਣੀ ਭਰਨਾ-ਪਿਆਉਣਾ, ਲੰਗਰ ਤਿਆਰ ਕਰਨਾ-ਵਰਤਾਉਣਾ, ਜੂਠੇ ਬਰਤਨ, ਸਾਫ ਕਰਨੇ, ਜੋੜੇ ਝਾੜਨੇ, ਮਰੀਜ਼ਾਂ, ਗਰੀਬਾਂ, ਲੋੜਵੰਦਾਂ ਦੀ ਸੇਵਾ ਆਦਿ ਸ਼ਾਮਲ ਹੈ। ਦਿਖਾਵੇ ਵਾਸਤੇ ਨਹੀਂ ਪਰ ਮਨ ਨਾਲ ਜਦ ਅਸੀਂ ਗੁਰੂ ਜੀ ਦੀ ਬਾਣੀ ਪੜ੍ਹ-ਸੁਣ ਰਹੇ ਹਾਂ ਤਾਂ ਵੀ ਸੇਵਾ ਦੇ ਕੁੰਭ 'ਚ ਸ਼ਾਮਲ ਹੋਵਾਂਗੇ। ਮਨ ਨਾਲ ਅਸੀਂ ਵਿਚਾਰ ਕਰ ਕੇ, ਗੁਰੂ ਦੇ ਸ਼ਬਦ ਨੂੰ ਸਮਝ ਕੇ ਕਮਾਉਂਦੇ ਹਾਂ। ਸ਼ਬਦ ਦੀ ਸੂਝ ਪ੍ਰਾਪਤ ਹੋਣ 'ਤੇ ਦੂਸਰਿਆਂ ਨੂੰ ਵਿਚਾਰਾਂ ਰਾਹੀਂ ਸਮਝਾਉਣਾ ਮਨ ਦੀ ਸੇਵਾ 'ਚ ਸ਼ਾਮਲ ਹੈ। ਗੁਰਬਾਣੀ ਦਾ ਪਾਵਨ ਕਥਨ ਹੈ:

*ਗੁਰ ਕੀ ਸੇਵਾ ਸਬਦੁ ਵੀਚਾਰੁ॥* *(ਪੰਨਾ ੨੨੩)*

ਪਰਮਾਤਮਾ ਦਾ ਨਾਮ ਜਪਣਾ ਹੀ ਮੇਰੀ ਪੂਜਾ-ਉਪਾਸਨਾ ਹੈ। ਨਾਮ ਦਾ ਸਿਮਰਨ ਹੀ ਗੁਰੂ ਦੀ ਸੇਵਾ ਹੈ:

*ਨਾਮੁ ਹਮਾਰੈ ਪੂਜਾ ਦੇਵ॥ ਨਾਮੁ ਹਮਾਰੈ ਗੁਰ ਕੀ ਸੇਵ॥* *(ਪੰਨਾ ੧੧੪੫)*

ਆਤਮਿਕ ਸੇਵਾ 'ਚ ਪਰਮਾਤਮਾ ਦੇ ਬਚਨਾਂ ਨੂੰ ਸੁਣਨਾ, ਮੰਨਣਾ ਤੇ ਅਮਲ 'ਚ ਲਿਆਉਣਾ ਹੈ। ਧਨ ਦੀ ਸੇਵਾ ਕੇਵਲ ਅਮੀਰ ਤੇ ਖੁਸ਼ਹਾਲ ਆਦਮੀ ਹੀ ਕਰ ਸਕਦੇ ਹਨ। ਕਿਰਤ ਕਮਾਈ ਕਰਨ ਵਾਲੇ ਮਾਇਕ ਰੂਪ ਵਿਚ ਬਹੁਤੀ ਸਹਾਇਤਾ ਨਹੀਂ ਕਰ ਸਕਦੇ। ਧਨ ਨਾਲ ਅਸੀਂ ਲੋੜਵੰਦਾਂ, ਬੇਆਸਰਿਆਂ, ਅਪਾਹਜਾਂ ਦੀ ਸਹਾਇਤਾ, ਵਾਤਾਵਰਨ ਨੂੰ ਬਚਾਉਣ ਤੇ ਵਿੱਦਿਆ ਦੇ ਪ੍ਰਚਾਰ-ਪ੍ਰਸਾਰ ਵਿਚ ਹਿੱਸਾ ਪਾ ਸਕਦੇ ਹਨ। 'ਪਿੰਗਲਵਾੜਾ ਭਗਤ ਪੂਰਨ ਸਿੰਘ', ਸਿੱਖਾਂ ਦੀ ਸੇਵਾ ਦੀ ਆਦਰਸ਼ਕ ਸ਼੍ਰੋਮਣੀ ਸੰਸਥਾ ਹੈ। ਇਸ ਤਰ੍ਹਾਂ ਯਤੀਮਖਾਨੇ, ਕੋਹੜੀ ਘਰ, ਬਿਰਧ ਘਰ, ਹਸਪਤਾਲਾਂ, ਸਕੂਲਾਂ 'ਚ ਵੀ ਸੰਗਤੀ ਰੂਪ 'ਚ ਸੇਵਾ ਕਮਾ ਸਕਦੇ ਹਾਂ। ਸਾਡੇ ਸਮਾਜ 'ਚ ਫੈਲੇ ਭ੍ਰਿਸ਼ਟਾਚਾਰ, ਰਿਸ਼ਵਤਖੋਰੀ, ਭਰੂਣ ਹੱਤਿਆ, ਕੁਦਰਤ ਨਾਲ ਖਿਲਵਾੜ ਕਰਨ ਵਾਲਿਆਂ ਨੂੰ ਨਸ਼ਰ ਕਰਨਾ ਵੀ ਸੇਵਾ 'ਚ ਸ਼ੁਮਾਰ ਹੋਵੇਗਾ।

ਸੇਵਾ ਕਰਨ ਕਰਾਉਣ ਵਾਲੇ ਆਪਣੇ-ਪਰਾਏ, ਦੋਸਤ-ਦੁਸ਼ਮਣ ਦੀ ਵਰਗ-ਵੰਡ ਨਹੀਂ ਕਰਦੇ। ਮੈਦਾਨ-ਏ-ਜੰਗ ਵਿਚ ਭਾਈ ਘਨੱਈਆ ਜੀ ਨੇ ਦੁਸ਼ਮਣਾਂ-ਦੋਸਤਾਂ ਨੂੰ ਬਰਾਬਰ ਪਾਣੀ ਪਿਲਾ ਜ਼ਖ਼ਮੀਆਂ ਦੀ ਮਲ੍ਹਮ-ਪੱਟੀ ਕਰ ਸੇਵਾ ਦੀ ਸਰਵੋਤਮ ਉਦਾਹਰਨ ਸਾਡੇ ਸਨੂੰਖ ਪੇਸ਼ ਕੀਤੀ ਹੈ। ਇਹੀ ਕਾਰਨ ਹੈ ਕਿ ਮੁਸ਼ਕਿਲਾਂ-ਮੁਸੀਬਤਾਂ 'ਚ ਫਸੀ ਮਾਨਵਤਾ ਦੀ ਸੇਵਾ-ਸੰਭਾਲ ਕਰਨੀ ਗੁਰਸਿੱਖ ਆਪਣਾ ਪਰਮ ਧਰਮ ਕਰਤੱਵ ਮੰਨਦਾ ਤੇ ਸਵੀਕਾਰਦਾ ਹੈ। ਸਿੱਖ ਸੇਵਾਦਾਰ ਹੈ, ਗੁਰੂ, ਧਰਮ ਤੇ ਸਮਾਜ ਦਾ। ਗੁਰੂ ਘਰ ਦੀ ਸੇਵਾ ਵਿਅਕਤੀਗਤ ਤੇ ਸਮੂਹਿਕ ਵੀ ਹੋ ਸਕਦੀ ਹੈ, ਪਰ ਸਮੂਹਿਕ ਸੇਵਾ ਵਧੇਰੇ ਸਫਲ ਹੁੰਦੀ ਹੈ, ਜਿਸ ਵਿਚ ਮਾਨਵ ਨੂੰ ਸੇਵਾ ਦਾ ਹੰਕਾਰ ਵੀ

ਨਹੀਂ ਚੰਬੜਦਾ।

ਸੇਵਾ ਦੁੱਖਾਂ ਦੀ ਨਵਿਰਤੀ, ਸੁੱਖ ਦੀ ਪ੍ਰਾਪਤੀ, ਮਾਨਸਿਕ-ਅਧਿਆਤਮਿਕ ਸੰਤੁਸ਼ਟੀ ਤੇ ਸਕੂਨ ਵਾਸਤੇ ਹੀ ਜ਼ਰੂਰੀ ਨਹੀਂ, ਸਗੋਂ ਸਮਾਜਿਕ ਮਾਣ-ਸਤਿਕਾਰ ਵਾਸਤੇ ਵੀ ਸਦ-ਉਪਯੋਗੀ ਹੈ। ਸੇਵਕ ਸਦਵਾਉਣ ਵਾਸਤੇ ਸਦਗੁਣਾਂ ਦਾ ਧਾਰਨੀ ਹੋਣਾ ਜ਼ਰੂਰੀ ਹੈ, ਪਰ ਸੇਵਕ ਸੁਸਤ, ਸੁਆਰਥੀ ਅਤੇ ਵਿਹਲੜ ਨਹੀਂ ਹੋ ਸਕਦਾ। ਸੇਵਾ 'ਚ ਤਾਂ ਮਨੁੱਖ ਸਮਾਜ ਦੇ ਭਲੇ ਵਾਸਤੇ ਤਨ, ਮਨ, ਧਨ ਨਿਛਾਵਰ ਹੀ ਨਹੀਂ ਕਰਦਾ ਸਗੋਂ ਉਹ ਤਾਂ ਖ਼ੂਨ-ਦਾਨ ਤੇ ਮਰਨ ਉਪਰੰਤ ਅੱਖਾਂ ਤੇ ਹੋਰ ਲੋੜਵੰਦ ਅੰਗ ਦਾਨ ਕਰਨੇ ਸਮਾਜ ਦੀ ਸਾਰਥਕ ਸੇਵਾ ਕਰਨ ਦਾ ਸਤਿਕਾਰ ਹਾਸਲ ਕਰ ਸਕਦਾ ਹੈ। ਸੇਵਾ ਸਫਲ ਸੰਪੂਰਨ ਉਹੀ ਹੈ ਜਿਸ ਨਾਲ ਮਾਲਕ ਵਾਹਿਗੁਰੂ ਦੀ ਬਖ਼ਸ਼ਿਸ਼ ਹਾਸਲ ਹੋ ਸਕੇ:

*ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥*
*ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥* *(ਪੰਨਾ ੩੧੪)*

ਸਵੇਰੇ, ਸ਼ਾਮ ਸਰਬੱਤ ਦਾ ਭਲਾ ਮੰਗਣ ਵਾਲੇ ਗੁਰਸਿੱਖ ਨਿਰਸੁਆਰਥੀ ਹੋ ਸੇਵਾ-ਸਿਮਰਨ ਕਰਦਿਆਂ, ਸੇਵਕ ਦੀ ਪਦਵੀ ਪ੍ਰਾਪਤ ਕਰ ਲੈਂਦੇ ਹਨ। ਸੇਵਕ, ਭਾਈ ਲਹਿਣਾ ਜੀ ਵਾਂਗ ਆਪਣੀ ਹੋਂਦ-ਹਸਤੀ ਨੂੰ ਮਿਟਾ, ਮਾਲਕ ਦਾ ਰੂਪ ਹੀ ਹੋ ਜਾਂਦਾ ਹੈ। ਗੁਰਬਾਣੀ ਦਾ ਪਾਵਨ ਕਥਨ ਹੈ:

*ਹਰਿ ਕਾ ਸੇਵਕੁ ਸੋ ਹਰਿ ਜੇਹਾ॥* *(ਪੰਨਾ ੧੦੭੬)*

ਗੁਰਮਤਿ ਵਿਚਾਰਧਾਰਾ ਅਨੁਸਾਰ 'ਗੁਰਦੁਆਰੇ' ਦੀ ਸੰਸਥਾ ਸਿੱਖੀ ਸਦਗੁਣ, ਸੇਵਾ ਦੇ ਆਦਰਸ਼ ਨੂੰ ਸਿੱਖਣ, ਕਮਾਉਣ ਤੇ ਦਰਸਾਉਣ ਦੀ ਸਰਬਉੱਤਮ ਸੰਸਥਾ ਹੈ:

*ਜਿਨਿ ਸੇਵਿਆ ਤਿਨਿ ਪਾਇਆ ਮਾਨੁ॥* *(ਪੰਨਾ ੨)*

ਗੁਰਬਾਣੀ ਦੇ ਕਥਨ :

*ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ॥*

ਜਿਨ੍ਹਾਂ ਸੇਵਕਾਂ ਦਾ ਹਿਰਦਾ ਪਵਿੱਤਰ ਹੈ, ਦਵੈਸ਼, ਈਰਖਾ, ਨਫ਼ਰਤ, ਮੈਂ-ਮੇਰੀ ਦੀ ਭਾਵਨਾ ਤੋਂ ਸੁਤੰਤਰ ਹੈ, ਉਨ੍ਹਾਂ ਦੀ ਕੀਤੀ ਸੇਵਾ, ਚਾਕਰੀ ਕਬੂਲ ਹੁੰਦੀ ਹੈ। ਗੁਰੂ ਦੀ ਰਹਿਮਤ ਬਖ਼ਸ਼ਿਸ਼ ਤੋਂ ਬਿਨਾਂ ਸੇਵਾ ਕਰਨ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਸੇਵਕ ਵਿਚ ਨਿਮਰਤਾ ਸਹਿਜ ਹੋਣੀ ਜ਼ਰੂਰੀ ਹੈ। ਮਾਲਕ ਦੀ ਸੇਵਾ ਕਰ ਕੇ ਸੇਵਕ ਕਹਾਉਂਦਾ ਹੈ। ਮਾਲਕ ਦੀ ਕਿਰਪਾ ਰਹਿਮਤ ਕਰਕੇ ਸੇਵਕ ਮਾਲਕ ਦਾ ਹੀ ਰੂਪ ਹੋ ਜਾਂਦਾ ਹੈ:

*ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ॥* *(ਪੰਨਾ ੨੯੭)*

ਕਠੋਰ ਚਿਤ ਵਾਲੇ ਦੀ ਸੇਵਾ ਵਿਅਰਥ ਜਾਂਦੀ ਹੈ। ਮੇਰ-ਤੇਰ ਦਾ ਫਰਕ ਮਿਟਾ ਕੇ ਸੇਵਾ ਕਰਨ ਵਾਲੇ ਸੇਵਕ ਆਪਣੀ ਘਾਲ ਕਮਾਈ ਸਫਲੀ ਕਰ ਜਾਂਦੇ ਹਨ। ਨਿੰਦਕ, ਲੋਭੀ, ਲਾਲਚੀ ਮਨੁੱਖ ਕਠੋਰ ਦਿਲ ਵਾਲੇ ਹੋ ਜਾਂਦੇ ਹਨ, ਗੁਰੂ ਦੇ ਉਪਦੇਸ਼

ਅਨੁਸਾਰ ਸੇਵਾ ਨਹੀਂ ਕਮਾਉਂਦੇ ਉਹ ਤਾਂ ਚੋਰਾਂ ਦੇ ਚੋਰ ਹਨ:

*ਗੁਰ ਸੇਵ ਤਰੇ ਤਜਿ ਮੇਰ ਤੋਰ॥ ਨਰ ਨਿੰਦਕ ਲੋਭੀ ਮਨਿ ਕਠੋਰ॥*
*ਗੁਰ ਸੇਵ ਨ ਭਾਈ ਸਿ ਚੋਰ ਚੋਰ॥* *(ਪੰਨਾ ੧੧੭੦)*

ਸੇਵਾ 'ਚ ਗਿਣਤੀ-ਮਿਣਤੀ ਦੀ ਵੀ ਕੋਈ ਥਾਂ ਨਹੀਂ ਮੈਂ ਇਹ ਕੀਤਾ, ਮੈਂ ਇੱਥੇ-ਇੱਥੇ ਸੇਵਾ ਕੀਤੀ? ਅਜਿਹੀ ਸੇਵਾ ਵੀ ਕਬੂਲ ਨਹੀਂ ਹੁੰਦੀ:

*ਗਣਤੈ ਸੇਵ ਨ ਹੋਵਈ ਕੀਤਾ ਥਾਇ ਨ ਪਾਇ॥* *(ਪੰਨਾ ੧੨੪੬)*

ਮਨੁੱਖ ਨੇ ਹੋਰ ਸਭ ਦੀ ਸੇਵਾ-ਸੰਭਾਲ ਕਰਨੀ ਹੈ, ਪਰ ਕੇਵਲ ਮਾਇਆ ਜੋ ਸਰਪਨੀ ਨਿਆਈਂ ਹੈ, ਇਸ ਦੀ ਸੇਵਾ ਨਹੀਂ ਕਰਨੀ। ਮਾਇਆ ਦਾ ਅਰਥ ਅਗਿਆਨਤਾ ਵੀ ਹੈ ਭਾਵ ਮਨੁੱਖ ਨੇ ਅਗਿਆਨਤਾ ਦੀ ਪੂਜਾ-ਉਪਾਸਨਾ, ਸੇਵਾ ਨਹੀਂ ਕਰਨੀ ਸਗੋਂ ਉਸ ਨੇ ਗਿਆਨ ਦੇ ਪ੍ਰਕਾਸ਼ ਨਾਲ ਅਗਿਆਨ ਰੂਪੀ ਹਨ੍ਹੇਰੇ ਨੂੰ ਦੂਰ ਕਰ ਸਮਾਜ ਨੂੰ ਰੋਸ਼ਨ ਕਰਨਾ ਹੈ। ਮਾਇਆ, ਭਰਮ, ਭੁਲੇਖੇ, ਅਗਿਆਨਤਾ 'ਚ ਮਨੁੱਖ ਆਪਣਾ ਹੀ ਨੁਕਸਾਨ ਨਹੀਂ ਕਰਦਾ ਸਗੋਂ ਸਮਾਜ ਲਈ ਵੀ ਹਾਨੀਕਾਰਕ ਹੁੰਦਾ ਹੈ। ਵਹਿਮ, ਭਰਮ, ਭੁਲੇਖੇ, ਅਗਿਆਨਤਾ, ਦੂਈ, ਦਵੈਸ਼, ਮਾਇਆ ਕਾਰਨ ਹੈ ਜੋ ਇਨ੍ਹਾਂ ਨੂੰ ਪਾਲਦੇ ਹਨ ਫਿਰ ਮਾਇਆ ਉਨ੍ਹਾਂ ਨੂੰ ਹੀ ਖਾ ਜਾਂਦੀ ਹੈ:

*ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥*
*ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥* *(ਪੰਨਾ ੫੧੦)*

ਸੇਵਾ ਕਰਨਾ ਵੀ ਬੀਰ-ਬਹਾਦਰਾਂ ਦਾ ਕਾਰਜ ਹੈ। ਬੁਜ਼ਦਿਲ, ਕਮਜ਼ੋਰ, ਕਾਇਰ, ਡਰਪੋਕ, ਖ਼ੁਦਗਰਜ਼ ਵਿਅਕਤੀ ਸੇਵਾ ਵੀ ਨਹੀਂ ਕਰ ਸਕਦਾ, ਕਿਉਂਕਿ ਸੇਵਾ ਦਾ ਕਾਰਜ ਖੇਤਰ ਅਤਿ ਬਿਖੜਾ, ਮੁਸ਼ਕਿਲਾਂ ਭਰਪੂਰ ਤੇ ਅਸੀਮ ਤਕ ਫੈਲਿਆ ਹੋਇਆ ਹੈ। ਸੇਵਕ ਨੂੰ ਰਣਤੱਤੇ-ਯੁੱਧ ਦੇ ਮੈਦਾਨ ਵਿਚ ਵੀ ਸੇਵਾ ਕਰਨੀ ਪੈ ਸਕਦੀ ਹੈ। ਕਮਜ਼ੋਰ ਦਿਲ ਵਾਲਾ ਤਾਂ ਗੰਭੀਰ ਜ਼ਖ਼ਮੀਆਂ ਨੂੰ ਦੇਖ ਵੀ ਨਹੀਂ ਸਕਦਾ, ਉਨ੍ਹਾਂ ਨੂੰ ਮਲ੍ਹਮ-ਪੱਟੀ ਕਿਵੇਂ ਕਰੇਗਾ? ਚੱਲਦੀਆਂ ਤਲਵਾਰਾਂ-ਵਰ੍ਹਦੀਆਂ ਗੋਲੀਆਂ 'ਚ ਫੱਟੜਾਂ ਦੀ ਸਹਾਇਤਾ, ਸੇਵਾ ਕਰਨੀ ਸੂਰਮਗਤੀ ਦਾ ਪ੍ਰਗਟਾਅ ਹੈ। ਜਿਸ ਨੇ ਮੈਂ ਨੂੰ ਮਾਰਿਆ ਹੋਵੇਗਾ, ਉਹੀ ਇਹ ਪੁੰਨ ਕਰਮ ਕਰ ਸਕੇਗਾ। ਸੇਵਾ ਕਰਨ ਸਮੇਂ ਮੈਂ ਨੂੰ ਮਾਰਨਾ ਪੈਂਦਾ ਹੈ, ਸਭ ਨੂੰ ਬਰਾਬਰ ਸਤਿਕਾਰ, ਪਿਆਰ, ਹਮਦਰਦੀ ਦੀ ਭਾਵਨਾ ਨਾਲ ਦੇਖਣਾ ਪੈਂਦਾ ਹੈ। ਸੇਵਾ ਕੋਈ ਵੀ ਕਰ ਦੇਖੋ, ਉਸ ਵਿਚ 'ਹਉ' ਹੈ ਤਾਂ ਤੁਹਾਨੂੰ ਸਹਿਜ-ਸਕੂਨ, ਸਵੈਮਾਨ ਦੀ ਪ੍ਰਾਪਤੀ ਨਹੀਂ ਹੋਵੇਗੀ। ਜੇਕਰ ਤੁਹਾਡੀ ਦ੍ਰਿਸ਼ਟੀ 'ਚ ਭਾਈ ਘਨੱਈਆ ਜੀ, ਭਗਤ ਪੂਰਨ ਸਿੰਘ ਜੀ ਵਾਲੀ ਅੰਸ਼-ਮਾਤਰ ਵੀ ਦ੍ਰਿਸ਼ਟੀ ਆ ਜਾਵੇ ਤਾਂ ਤੁਹਾਨੂੰ ਸਭ 'ਚ ਕਲਗੀਧਰ ਦੇ ਹੀ ਦੀਦਾਰ ਹੋਣਗੇ। ਕਲਗੀਧਰ ਦੇ ਦੀਦਾਰ ਦੀ ਝਲਕ, ਝਲਕਾਰੇ ਤੇ ਨਜ਼ਾਰੇ ਦੂਰ ਦ੍ਰਿਸ਼ਟੀ ਵਾਲਾ ਮਾਨਵ ਹੀ ਮਹਿਸੂਸ ਤੇ ਅਨੁਭਵ ਕਰ ਸਕੇਗਾ। ਭਾਈ ਸਾਹਿਬ ਭਾਈ ਗੁਰਦਾਸ ਜੀ ਸੇਵਕ ਸੂਰਮੇ ਦੇ ਦਰਸ਼ਨ

ਕਰਾਉਂਦੇ ਹਨ:

*ਗੁਰ ਸੇਵਾ ਪਰਧਾਨੁ ਸੇਵਕ ਸੂਰ ਹੈ।* (ਵਾਰ ੩:੧੦)

ਜਿਸ ਗੁਰੂ ਦੇ ਪਿਆਰੇ ਨੇ ਸੇਵਾ ਦੇ ਇਸ ਖੇਤਰ 'ਚ ਹਰ ਪਲ ਵਿਚਰਕੇ ਸੇਵਕ ਦੀ ਉਪਾਧੀ ਪ੍ਰਾਪਤ ਕਰਨੀ ਹੈ ਉਹ ਕਿਤਨਾ ਬਲਵਾਨ ਤੇ ਬਹਾਦਰ ਹੋਵੇਗਾ, ਅੰਦਾਜ਼ਾ ਲਗਾਉਣਾ ਮੁਸ਼ਕਿਲ ਨਹੀਂ। ਗੁਰੂ ਦੇ ਉਪਦੇਸ਼ ਅਨੁਸਾਰ ਸੇਵਾ ਕਰਨ ਵਾਲਾ ਬਚਨ ਦਾ ਬਲੀ ਤੇ ਕਥਨੀ-ਕਰਨੀ ਦੀ ਇਕ ਸਾਰਤਾ 'ਚ ਵੀ ਸੂਰਮਾ ਹੁੰਦਾ ਹੈ।

ਸਿੱਖਾਂ ਨੇ ਸੇਵਾ ਦੇ ਵਿਸ਼ਾਲ ਖੇਤਰ 'ਚ ਵੀ ਨਾਮਣਾ ਖੱਟਿਆ ਹੈ ਤੇ ਖੱਟ ਰਹੇ ਹਨ। ਗੁਰਮਤਿ ਵਿਚਾਰਧਾਰਾ ਅਨੁਸਾਰ ਮਾਨਵ ਜਿਸ ਤਰ੍ਹਾਂ ਦੇ ਬੀਜ, ਬੀਜਦਾ ਹੈ ਉਸ ਤਰ੍ਹਾਂ ਦਾ ਹੀ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ। ਕਿੱਕਰਾਂ ਦੇ ਬੀਜ, ਬੀਜ ਕੇ ਦਾਖਾਂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਧਰਤੀ 'ਚ ਜੋ ਅਸੀਂ ਬੀਜਾਂਗੇ ਉਸ ਦਾ ਫਲ ਸਾਨੂੰ ਪ੍ਰਾਪਤ ਹੋਵੇਗਾ। ਪਰ ਭਾਈ ਗੁਰਦਾਸ ਜੀ ਸਪਸ਼ਟ ਕਰਦੇ ਹਨ ਕਿ ਸੇਵਾ ਦਾ ਕਾਰਜ-ਖੇਤਰ ਇਸ ਤੋਂ ਅਦਭੁੱਤ, ਵਿਲੱਖਣ ਤੇ ਭਿੰਨ ਹੈ:

*ਧਰਤੀ ਬੀਜੈ ਸੁ ਲੈਣੁ ਸਤਿਗੁਰੁ ਸੇਵਾ ਸਭ ਫਲ ਚੂਰੈ।* (ਵਾਰ ੪੦:੩)

ਸੇਵਾ ਕਰਨ 'ਚ ਇਤਨੀ ਸ਼ਕਤੀ ਹੈ ਕਿ ਪਸ਼ੂ ਬਿਰਤੀ ਦਾ ਧਾਰਨੀ ਮਾਨਵ ਤੇ ਪ੍ਰੇਤ-ਆਤਮਾ ਵੀ ਦੇਵ ਸਰੂਪ ਪ੍ਰਾਪਤ ਕਰ ਸਕਦੀ ਹੈ। ਸੇਵਾ ਕਰਨ ਨਾਲ ਸੇਵਕ ਏਨਾ ਬਲਵਾਨ-ਬੀਰ ਭਾਵ ਬਹਾਦਰ ਹੋ ਜਾਂਦਾ ਹੈ ਕਿ ਔਗੁਣ, ਅਗਿਆਨਤਾ, ਅਲਪਗਤਾ ਨੂੰ ਲਿਤਾੜਦਾ ਹੋਇਆ ਮਾਨਵ ਸਮਾਜ ਦੀ ਅਗਵਾਈ ਕਰਨ ਵਾਲਾ ਆਗੂ ਬਣ ਜਾਂਦਾ ਹੈ। ਲੋੜ ਹੈ ਪ੍ਰੇਮਾ ਭਾਵ ਨਾਲ ਲੋੜਵੰਦਾਂ, ਦੁਖੀ ਮਾਨਵਤਾ ਦੀ ਸੇਵਾ ਕਰਨ ਦੀ:

*ਪਸੂ ਪਰੇਤਹੁ ਦੇਵ ਕਰਿ ਸਤਿਗੁਰ ਦੇਵ ਸੇਵ ਭੈ ਪਾਏ।* (ਵਾਰ ੨੮: ੧੧)

ਭਗਤ ਪੂਰਨ ਸਿੰਘ ਜੀ ਨੇ ਪਿੰਗਲਵਾੜਾ ਸਥਾਪਿਤ ਕਰ ਕੇ ਵਰਤਮਾਨ ਸਮੇਂ ਸੇਵਾ ਦੇ ਸਿੱਖ ਸੰਕਲਪ ਨੂੰ ਅਮਲੀ ਰੂਪ 'ਚ ਉਜਾਗਰ ਕੀਤਾ ਹੈ। ਸੇਵਾ ਦਾ ਇਹ ਸਰੂਪ ਬਿਲਕੁਲ ਭਾਈ ਘਨੱਈਆ ਜੀ ਵਾਂਗ ਮਨੁੱਖੀ ਸਮਾਨਤਾ, ਭਾਈਚਾਰਕ ਬਰਾਬਰਤਾ ਤੇ ਸਰਬੱਤ ਦੇ ਭਲੇ ਦੀ ਭਾਵਨਾ ਦੀ ਤਰਜ਼ਮਾਨੀ ਕਰਦਾ ਹੈ। ਸਮੂਹਿਕ ਰੂਪ 'ਚ ਸਿੱਖ, ਸਿੱਖ ਸੰਸਥਾ ਜਿਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਵਿੱਦਿਆ ਦੇ ਖੇਤਰ 'ਚ ਤੇ ਲੋਕ ਕਲਿਆਣਕਾਰੀ ਕਾਰਜਾਂ ਵਾਸਤੇ ਆਰਥਿਕ ਸਹਾਇਤਾ ਤੇ ਕੁਦਰਤੀ ਆਫ਼ਤਾਂ ਜਿਵੇਂ ਹੜ ਆਉਣਾ, ਭੁਚਾਲ, ਸੁਨਾਮੀ ਸਮੇਂ ਸੇਵਾ ਦੇ ਸਿੱਖ ਸੰਕਲਪ ਨੂੰ ਅਮਲੀ ਰੂਪ 'ਚ ਪ੍ਰਗਟ ਕਰ ਚੁੱਕੀ ਹੈ। ਸੇਵਾ ਦੀ ਇਸ ਭਾਵਨਾ ਨੂੰ ਹਰ ਸਮੇਂ ਹਰ ਸਥਿਤੀ 'ਚ ਮਨੁੱਖਤਾ ਦੇ ਭਲੇ ਤੇ ਕੁਦਰਤੀ ਵਾਤਾਵਰਨ ਨੂੰ ਬਣਾਈ ਰੱਖਣਾ ਚਾਹੀਦਾ ਹੈ। ਗੁਰਬਾਣੀ 'ਚ ਪਵਨ-ਪਾਣੀ ਤੇ ਧਰਤੀ ਨੂੰ ਜੀਵਨ ਦਾ ਆਧਾਰ

*(ਬਾਕੀ ਸਫ਼ਾ ੫੪ 'ਤੇ)*

# ਵਾਤਾਵਰਨ, ਮਨੁੱਖ ਅਤੇ ਰੁੱਖ

*-ਸ. ਜੀ.ਕੇ. ਸਿੰਘ**

ਕਹਿੰਦੇ ਹਨ ਕਿ, ਜੇ ਸਾਵਣ ਦੇ ਪਹਿਲੇ ਦਿਨ ਮੀਂਹ ਨਾ ਪਵੇ ਤਾਂ ਸਾਰਾ ਹੀ ਮਹੀਨਾ ਸੁੱਕਾ ਰਹਿੰਦਾ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਜੇ ਸਾਵਣ ਵਿਚ ਹਰ ਰੋਜ਼ ਮੀਂਹ ਨਾ ਪਵੇ ਤਾਂ ਸਾਵਣ ਕਾਹਦਾ? ਵਾਤਾਵਰਨ ਅਤੇ ਜਲਵਾਯੂ ਵਿਚ ਜੋ ਤਬਦੀਲੀਆਂ ਅਸੀਂ ਪਿਛਲੇ ਦੋ-ਤਿੰਨ ਦਹਾਕਿਆਂ ਤੋਂ ਵੇਖ ਰਹੇ ਹਾਂ ਇਹ ਬਹੁਤ ਅਦਭੁੱਤ ਅਤੇ ਮਾਰੂ ਸਿੱਧ ਹੋ ਰਹੀਆਂ ਹਨ। ਠੰਡ ਦਾ ਮੌਸਮ ਦਸੰਬਰ ਤੋਂ ਬਾਅਦ ਸ਼ੁਰੂ ਹੋਣ ਲੱਗ ਪਿਆ ਅਤੇ ਸਾਵਣ ਦੇ ਮਹੀਨੇ ਸੁੱਕੇ ਬੀਤਣ ਲੱਗ ਪਏ ਹਨ। ਆਲਮੀ ਤਪਸ਼ ਵਿਚ ਵਾਧਾ, ਗਲੇਸ਼ੀਅਰਾਂ ਦਾ ਪਿਘਲਣਾ, ਸਮੁੰਦਰੀ ਤੱਟਾਂ ਦਾ ਅਕਸਰ ਤੁਫਾਨਾਂ ਨਾਲ ਘਿਰਨਾ ਅਤੇ ਭੁਚਾਲਾਂ ਦੀ ਦਸਤਕ ਨੇ ਸਾਡੇ ਖ਼ੌਫ ਵਿਚ ਵਾਧਾ ਕੀਤਾ ਹੈ। ਇਹ ਸਭ ਕੁਝ ਕਿਉਂ ਵਾਪਰ ਰਿਹਾ ਹੈ? ਭਾਵੇਂ ਹਰ ਖੇਤਰ ਦੇ ਮਾਹਰਾਂ ਨੇ ਆਪਣੇ-ਆਪਣੇ ਸਿੱਟੇ ਕੱਢੇ ਹਨ ਪਰ ਇਕ ਗੱਲ ਮੰਨੀ ਅਤੇ ਸਵੀਕਾਰੀ ਜਾਂਦੀ ਹੈ ਕਿ ਮਨੁੱਖ ਨੇ ਆਪਣੀ ਆਰਥਿਕ ਭੁੱਖ ਅਤੇ ਲੋੜੋਂ ਵੱਧ ਪੈਦਾਵਾਰਾਂ ਦੀ ਖਾਤਰ ਕੁਦਰਤ ਨਾਲ ਐਸੀ ਛੇੜ-ਛਾੜ ਕੀਤੀ ਹੈ ਕਿ ਕਿਸੇ ਨਾ ਕਿਸੇ ਰੂਪ ਵਿਚ ਇਸ ਦਾ ਪ੍ਰਕੋਪ ਦਿਖਾਈ ਦਿੰਦਾ ਰਹਿੰਦਾ ਹੈ।

ਭਾਰਤ ਦੇਸ਼ ਵਿਚ ਅਤੇ ਵਿਸ਼ੇਸ਼ ਤੌਰ 'ਤੇ ਪੰਜਾਬ ਵਿਚ ਦਰੱਖਤਾਂ ਜਾਂ ਜੰਗਲਾਂ ਹੇਠਲਾ ਰਕਬਾ ਨਾਂ-ਮਾਤਰ ਰਹਿ ਗਿਆ ਹੈ। ਮਨੁੱਖੀ ਜੀਵਨ ਦੀਆਂ ਲੋੜਾਂ ਦੀ ਪੂਰਤੀ ਲਈ ਹਰ ਦੇਸ਼ ਵਿਚ ਵਣਾਂ ਥੱਲੇ ਘੱਟੋ-ਘੱਟ ਰਕਬਾ ੩੩ ਫੀਸਦੀ ਚਾਹੀਦਾ ਹੈ। ਭਾਰਤ ਵਿਚ ਜੰਗਲਾਂ ਅਧੀਨ ਕੁੱਲ ਰਕਬਾ ਕੇਵਲ ੧੯ ਫੀਸਦੀ ਹੈ। ਪੰਜਾਬ ਦੀ ਹਾਲਤ ਹੋਰ ਵੀ ਮਾੜੀ ਹੈ। ਸੂਬੇ ਵਿਚ ਕੁੱਲ ਖੇਤਰਫਲ ਦਾ ਕੇਵਲ ੭ ਫੀਸਦੀ ਰਕਬਾ ਦਰੱਖਤਾਂ ਜਾਂ ਕਹਿ ਲਵੋ ਜੰਗਲਾਂ ਅਧੀਨ ਹੈ। ਇਸ ਵਿਚ ਉਹ ਸਾਰੇ ਦਰੱਖਤ ਆ ਜਾਂਦੇ ਹਨ ਜਿਹੜੇ ਸੜਕਾਂ ਅਤੇ ਨਹਿਰਾਂ ਦੇ ਕੰਢਿਆਂ 'ਤੇ ਵੀ ਨਜ਼ਰ ਆ ਰਹੇ ਹਨ। ਕੋਈ ਸਮਾਂ ਸੀ ਇਨ੍ਹਾਂ ਥਾਵਾਂ 'ਤੇ ਸਾਡੇ ਆਪਣੇ ਪੁਰਾਣੇ ਦਰੱਖਤ ਜਿਵੇਂ ਟਾਹਲੀਆਂ, ਪਿੱਪਲ, ਬੋਹੜ, ਤੂਤ ਅਤੇ ਖਾਸ ਜਗ੍ਹਾ 'ਤੇ ਫਲਾਂ ਵਾਲੇ ਦਰੱਖਤ ਜਿਵੇਂ ਜਾਮਨ, ਅੰਬ ਆਦਿ ਸੰਘਣੇ ਰੂਪ ਵਿਚ ਨਜ਼ਰ ਆਉਂਦੇ ਸਨ। ਹੁਣ ਸੜਕਾਂ ਅਤੇ ਨਹਿਰਾਂ ਕਿਨਾਰੇ ਮੁੱਖ ਰੂਪ ਵਿਚ ਸਫੈਦੇ ਜਾਂ ਵਿਦੇਸ਼ੀ ਨਸਲ ਦੇ ਦਰੱਖਤ ਮਿਲਦੇ ਹਨ। ਸਾਡੀ ਸੰਸਕ੍ਰਿਤੀ ਨਾਲ ਜੁੜੇ ਦਰੱਖਤ ਸਾਡੇ ਮੌਸਮਾਂ ਅਤੇ ਜਲਵਾਯੂ ਲਈ ਢੁਕਵੇਂ ਹੀ ਨਹੀਂ ਸਨ ਸਗੋਂ ਆਮ ਲੋਕਾਂ ਲਈ ਫਲ ਵੀ ਦਿੰਦੇ ਸਨ। ਖੁਸ਼ਕ ਇਲਾਕੇ ਵਿਚ ਬੇਰੀਆਂ,

* *ਡਿਪਟੀ ਕਮਿਸ਼ਨਰ, ਜ਼ਿਲ੍ਹਾ ਪਟਿਆਲਾ, ਮੋ: ੯੮੧੪੦-੬੭੬੩੨*

ਕਰੀਰ, ਜੰਡ, ਕਿੱਕਰਾਂ ਅਤੇ ਡੇਲਿਆਂ ਵਰਗੇ ਬੂਟੇ ਸਾਡੇ ਲਈ ਖਾਣ-ਪੀਣ ਦੀਆਂ ਵਸਤਾਂ ਦਾ ਸਾਧਨ ਸਨ। ਨਵੀਂ ਕਿਸਮ ਦੇ ਦਰੱਖਤ ਸਾਡੇ ਅਤੇ ਸਾਡੇ ਪਸ਼ੂ-ਪੰਛੀਆਂ ਲਈ ਦੋਸਤਾਂ ਵਾਲਾ ਸਹਿਚਾਰ ਨਹੀਂ ਰੱਖਦੇ। ਸਿੱਟੇ ਵਜੋਂ ਅਨੇਕਾਂ ਪੰਛੀ ਜਿਹੜੇ ਇਨ੍ਹਾਂ ਦਰੱਖਤਾਂ 'ਤੇ ਆਪਣੇ ਆਲ੍ਹਣੇ ਪਾ ਕੇ ਰਹਿੰਦੇ ਸਨ, ਅਲੋਪ ਹੋ ਗਏ ਜਾਪਦੇ ਹਨ।

ਸਾਡੀ ਸੰਸਕ੍ਰਿਤੀ ਮੁੱਖ ਰੂਪ ਵਿਚ ਜੰਗਲਾਂ ਅਤੇ ਬਨਸਪਤੀ ਨਾਲ ਜੁੜੀ ਹੋਈ ਹੈ। ਪੁਰਾਤਨ ਸਮੇਂ ਤੋਂ ਰਿਸ਼ੀਆਂ, ਅਵਤਾਰਾਂ ਨਾਲ ਜੁੜੀਆਂ ਸ਼ਖ਼ਸੀਅਤਾਂ ਪੂਰਨ ਰੂਪ ਵਿਚ ਵਣਾਂ ਨੂੰ ਸਮਰਪਿਤ ਸਨ। ਸਿੱਖਿਆ ਪ੍ਰਾਪਤੀ ਤੋਂ ਲੈ ਕੇ ਯੁੱਧ ਨੀਤੀ ਸਿੱਖਣ ਤਕ ਲਈ ਇਨ੍ਹਾਂ ਰੁੱਖਾਂ ਨੇ ਸਹਾਇਕ ਭੂਮਿਕਾ ਨਿਭਾਈ। ਪਿੱਪਲ, ਨਿੰਮ ਅਤੇ ਬੋਹੜ ਆਦਿ ਪਰੰਪਰਾਗਤ ਦਰੱਖਤਾਂ ਨੇ ਸਾਡੇ ਸਭਿਆਚਾਰ ਦੀ ਸਿਰਜਣਾ ਕੀਤੀ। ਸਾਫ ਵਾਤਾਵਰਨ ਪੈਦਾ ਕਰਨ ਵਿਚ ਇਨ੍ਹਾਂ ਦੀ ਮੁੱਖ ਭੂਮਿਕਾ ਹੈ। ਪੱਛਮੀ ਦੇਸ਼ਾਂ ਦੇ ਵਾਤਾਵਰਨ ਵਿਗਿਆਨੀ ਕਹਿੰਦੇ ਹਨ ਕਿ ਜਿਸ ਦੇਸ਼ ਵਿਚ ਨਿੰਮ ਵਰਗਾ ਔਸ਼ਧੀ ਦਰੱਖਤ ਹੈ, ਉੱਥੇ ਲੋਕ ਬੀਮਾਰ ਕਿਉਂ ਹੁੰਦੇ ਹਨ? ਨਿੰਮ ਦੇ ਪੱਤਿਆਂ ਤੋਂ ਲੈ ਕੇ ਨਿੰਮੋਲੀਆਂ ਤਕ ਸਾਡੇ ਲਈ ਲਾਭਕਾਰੀ ਹਨ।

ਪਿਛਲੇ ਪੰਜਾਹ ਸਾਲਾਂ ਵਿਚ ਰੁੱਖਾਂ ਨਾਲ ਘੋਰ ਅਨਿਆਂ ਹੋਇਆ ਹੈ। ਬਹੁਤ ਰਕਬੇ ਨੂੰ ਖੇਤੀ ਥੱਲੇ ਲਿਆਉਣ ਦੀ ਮਨਸ਼ਾ ਨਾਲ ਅਸੀਂ ਬੇਕਿਰਕ ਹੋ ਕੇ ਦਰੱਖਤਾਂ ਨੂੰ ਵੱਢਿਆ ਹੈ। ਅਸੀਂ ਇਹ ਭੁੱਲ ਗਏ ਕਿ ਇਹ ਉਹੀ ਰੁੱਖ ਹਨ, ਜਿਨ੍ਹਾਂ ਦਾ ਜ਼ਿਕਰ ਸੰਤਾਂ, ਭਗਤਾਂ ਵੱਲੋਂ ਆਪਣੀ ਬਾਣੀ ਵਿਚ ਨਿਮਰਤਾ ਅਤੇ ਸਬਰ ਦੇ ਚਿੰਨ੍ਹ ਵਜੋਂ ਕੀਤਾ ਹੈ। ਸਾਨੂੰ ਨਸੀਹਤ ਵੀ ਦਿੱਤੀ ਗਈ ਕਿ ਜੇ ਰੋੜੇ-ਵੱਟੇ ਮਾਰਨ 'ਤੇ ਵੀ ਰੁੱਖ ਸਾਨੂੰ ਫਲ ਦਿੰਦੇ ਹਨ ਤਾਂ ਮਨੁੱਖ ਨੂੰ ਆਪਣੇ ਸਬਰ ਅਤੇ ਸ਼ਾਂਤੀ ਲਈ ਇਨ੍ਹਾਂ ਤੋਂ ਸਬਕ ਸਿੱਖਣਾ ਚਾਹੀਦਾ ਹੈ। ਆਰਥਿਕ ਉੱਨਤੀ ਦੇ ਨਾਂ 'ਤੇ ਵੱਡੇ ਪੱਧਰ 'ਤੇ ਜੰਗਲਾਂ ਦੀ ਕਟਾਈ ਕਾਰਨ ਪੰਜਾਬ ਦੇ ਪਿੰਡ ਅਤੇ ਖੇਤ ਤਾਂ ਉਜਾੜ ਹੀ ਨਜ਼ਰ ਆਉਂਦੇ ਹਨ। ਪਹਿਲਾਂ ਵੱਡੀ ਗਿਣਤੀ ਵਿਚ ਰੁੱਖ ਮੁਰੱਬੇਬੰਦੀ ਦੀ ਭੇਟ ਚੜ੍ਹ ਗਏ ਅਤੇ ਬਾਅਦ ਵਿਚ ਹਰੀ ਕ੍ਰਾਂਤੀ ਦੌਰਾਨ ਹੋਰ ਅਨਾਜ ਪੈਦਾ ਕਰਨ ਦੀ ਹੋੜ ਨੇ ਸਾਡੇ ਟਿੱਬੇ-ਟਿੱਲੇ ਇੰਨੇ ਪੱਧਰੇ ਕਰ ਦਿੱਤੇ ਕਿ ਬੇਰੀਆਂ, ਫਰਮਾਂਹ, ਕਿੱਕਰਾਂ ਅਤੇ ਕਰੀਰ ਹਮੇਸ਼ਾਂ ਲਈ ਇਤਿਹਾਸ ਦਾ ਹਿੱਸਾ ਬਣ ਗਏ। ਅਸੀਂ ਇਨ੍ਹਾਂ ਦਰੱਖਤਾਂ ਤੋਂ ਮਿਲਣ ਵਾਲੇ ਫਲਾਂ ਤੋਂ ਵੀ ਵਾਂਝੇ ਹੋ ਗਏ ਅਤੇ ਨਾਲ ਹੀ ਇੰਨਾਂ 'ਤੇ ਵਾਸ ਕਰਨ ਵਾਲੇ ਪੰਛੀਆਂ ਨੂੰ ਦੇਖਣ ਲਈ ਤਰਸ ਗਏ। ਹੁਣ ਅਸੀਂ ਕਿੱਥੋਂ ਦੇਖਾਂਗੇ ਬਿਜੜੇ ਦੇ ਖ਼ੂਬਸੂਰਤ ਲਮਕਦੇ ਘਰ? ਕਦੋਂ ਵੇਖ ਸਕਾਂਗੇ ਛੋਟੀਆਂ ਚਿੜੀਆਂ, ਘੁੱਗੀਆਂ ਜਿਹੜੀਆਂ ਸਥਾਈ ਰੂਪ ਵਿਚ ਬੇਰੀਆਂ, ਕਿੱਕਰਾਂ 'ਤੇ ਆਲ੍ਹਣੇ ਪਾ ਕੇ ਰਹਿੰਦੀਆਂ ਸਨ। ਵੱਧ ਉਪਜ ਦੀ ਇਸੇ ਦੌੜ ਵਿਚ ਅਸੀਂ ਖ਼ੂਬਸੂਰਤ ਟਿੱਬੇ ਪੱਧਰੇ ਕਰ ਕੇ ਨਿੱਕੇ ਜੀਵ-ਜੰਤੂਆਂ ਦੀਆਂ ਅਨੇਕਾਂ ਨਸਲਾਂ ਮਿਟਾ ਦਿੱਤੀਆਂ ਹਨ। ਵੀਰ ਵਹੁਟੀਆਂ, ਘੋਗੇ ਜਿਹੜੇ ਮੁੱਖ ਰੂਪ ਵਿਚ ਖ਼ੁਸ਼ਕ ਥਾਵਾਂ

'ਤੇ ਆਪਣੇ ਘਰ ਬਣਾ ਕੇ ਸਾਵਣ ਦੇ ਮਹੀਨੇ ਬਾਰਸ਼ਾਂ ਬਾਅਦ ਰੇਤੇ 'ਤੇ ਆਪਣੀ ਤੋਰ ਤੁਰਦੀਆਂ ਸਨ, ਸਭ ਖਤਮ ਹੋ ਗਈਆਂ। ਧੁਰ ਬਠਿੰਡੇ ਦੀਆਂ ਜੜ੍ਹਾਂ ਤਕ ਝੋਨਾ ਲਾ ਕੇ ਅਸੀਂ ਜ਼ਮੀਨ ਨੂੰ ਹੁੰਮਸ ਅਤੇ ਗਰਮੀ ਦਾ ਸ੍ਰੋਤ ਬਣਾ ਦਿੱਤਾ। ਸਾਡੇ ਪੰਜਾਬ ਦੇ ਬਹੁਤੇ ਪੁਰਾਤਨ ਦਰੱਖਤ ਖੁਸ਼ਕ ਜਲਵਾਯੂ ਨਾਲ ਜੁੜੇ ਹੋਏ ਸਨ। ਸਾਰੀਆਂ ਵੱਟਾਂ ਅਤੇ ਖੇਤਾਂ ਦੁਆਲੇ ਖੜੇ ਪਾਣੀ ਨੇ ਰੁੱਖਾਂ ਦਾ ਲੱਗਣਾ ਹੀ ਮੁਹਾਲ ਕਰ ਦਿੱਤਾ।

ਸਿਆਣੇ ਕਹਿੰਦੇ ਨੇ, ਰੁੱਖ ਸਾਡੇ ਜਨਮ ਤੋਂ ਲੈ ਕੇ ਮਰਨ ਤਕ ਦਾ ਪਰਦਾ ਢੱਕਦੇ ਹਨ। ਜ਼ਿੰਦਗੀ ਦੇ ਹਰ ਪੱਧਰ 'ਤੇ ਇਨ੍ਹਾਂ ਦੀਆਂ ਬਹੁਮੁੱਲੀਆਂ ਨਿਆਮਤਾਂ ਸਾਡੇ ਲਈ ਖੁਸ਼ੀਆਂ ਦਾ ਮਹੌਲ ਸਿਰਜਦੀਆਂ ਹਨ। ਕੁਝ ਸਮਾਂ ਪਹਿਲਾਂ ਪਿੰਡਾਂ ਵਿਚ ਆਮ ਘਰਾਂ ਦੇ ਖੇਤੀਬਾੜੀ ਵਾਲੇ ਹਿੱਸੇ ਵਿਚ ਲੱਕੜਾਂ ਦੇ ਢੇਰ ਲੱਗੇ ਮਿਲਦੇ ਸਨ। ਸਰਦੀਆਂ ਵਿਚ ਰੋਜ਼ਾਨਾ ਵਰਤੋਂ ਲਈ, ਰਾਤ ਸਮੇਂ ਸੇਕਣ ਲਈ ਅਤੇ ਜਨਮ-ਮਰਨ ਲਈ ਹਮੇਸ਼ਾਂ ਤੁਰੰਤ ਉਪਲਬਧ ਸਾਧਨ ਵਜੋਂ ਇਨ੍ਹਾਂ ਦੀ ਵਰਤੋਂ ਹੁੰਦੀ ਸੀ। ਹੁਣ ਜਾ ਕੇ ਵੇਖੋਗੇ ਤਾਂ ਇਨ੍ਹਾਂ ਘਰਾਂ ਵਿਚ ਵੀ ਲੱਕੜਾਂ ਲੱਭਿਆਂ ਨਹੀਂ ਲੱਭਣੀਆਂ। ਜੇਕਰ ਆਲੇ-ਦੁਆਲੇ ਝਾਤੀ ਮਾਰੋਗੇ ਤਾਂ ਵੱਸੋਂ ਵਾਲੇ ਥਾਂ ਜਾਂ ਬਾਹਰ ਖੇਤਾਂ ਵਿਚ ਕਿਤੇ ਹੀ ਦਰੱਖਤ ਨਜ਼ਰ ਆਉਣਗੇ। ਪੰਜਾਬ ਵਰਗੇ ਖੇਤੀ ਪ੍ਰਧਾਨ ਸੂਬੇ ਵਿਚ ਬਨਸਪਤੀ ਅਤੇ ਦਰੱਖਤਾਂ ਦਾ ਇਹ ਹਾਲ ਹੈ ਤਾਂ ਵੱਡੇ ਸ਼ਹਿਰਾਂ ਅਤੇ ਨਗਰਾਂ ਦੀ ਹਾਲਤ ਦਾ ਭਲੀ-ਭਾਂਤ ਅੰਦਾਜ਼ਾ ਲਾਇਆ ਜਾ ਸਕਦਾ ਹੈ। ਗਰਮੀ ਦੀ ਰੁੱਤ ਵਿਚ ਸ਼ਹਿਰਾਂ ਦੇ ਲੋਕ ਨੇੜੇ-ਤੇੜੇ ਦਰੱਖਤਾਂ ਥੱਲੇ ਗੱਡੀਆਂ ਖੜ੍ਹੀਆਂ ਕਰਨ ਲਈ ਲੜਦੇ-ਭਿੜਦੇ ਅਕਸਰ ਵੇਖ ਸਕਦੇ ਹੋ।

ਖੇਤੀ ਦੀ ਵਧੇਰੇ ਉਪਜ ਲਈ ਵਣਾਂ ਦਾ ਤਾਂ ਜਿਹੜਾ ਹਾਲ ਹੋਇਆ ਉਹ ਸਾਡੇ ਸਭ ਦੇ ਸਾਹਮਣੇ ਹੈ। ਝੋਨੇ ਦੀ ਬੇਸਮਝ ਬਿਜਾਈ ਨੇ ਅੰਮ੍ਰਿਤ ਵਰਗਾ ਪਾਣੀ ਵੀ ਡੂੰਘੇ ਧਰਾਤਲ ਵਿਚ ਪਹੁੰਚਾ ਦਿੱਤਾ। ਦੋ ਦਹਾਕੇ ਪਹਿਲਾਂ ਟਿਊਬਵੈਲਾਂ ਦਾ ਪਾਣੀ ਅਤੇ ਕੁਝ ਹੋਰ ਸਮਾਂ ਪਹਿਲਾਂ ਸਾਡੇ ਪੁਰਾਤਨ ਖੂਹਾਂ ਦਾ ਪਾਣੀ ਬੜਾ ਸੌਖਿਆਂ ਕੱਢਿਆ ਜਾਂਦਾ ਸੀ। ਖੂਹਾਂ ਦਾ ਤਾਂ ਖੁਰਾਖੋਜ ਹੀ ਮਿਟ ਗਿਆ ਹੈ। ਟਿਊਬਵੈਲਾਂ ਦਾ ਪਾਣੀ ਇੰਨਾ ਡੂੰਘਾ ਹੋ ਗਿਆ ਹੈ ਕਿ 'ਮੱਛੀ ਮੋਟਰ' ਤੋਂ ਬਿਨਾਂ ਪਾਣੀ ਕੱਢਿਆ ਨਹੀਂ ਜਾ ਸਕਦਾ। ਸਿੱਟੇ ਵਜੋਂ ਖੂਹੀਆਂ ਹੋਰ ਡੂੰਘੀਆਂ ਅਤੇ ਬੋਰ ਉਸ ਤੋਂ ਵੀ ਹੋਰ ਡੂੰਘੇ ਹੋ ਗਏ। ਕਿੰਨੇ ਸੈਂਕੜੇ ਮਜ਼ਦੂਰ ਇਨ੍ਹਾਂ ਖੂਹੀਆਂ ਨੂੰ ਡੂੰਘੇ ਕਰਦੇ ਮਰ ਗਏ। ਦੇਸ਼ ਦੀ ਸਰਵਉੱਚ ਅਦਾਲਤ ਵੱਲੋਂ ਕਈ ਸਾਲ ਪਹਿਲਾਂ ਹੋਏ ਹੁਕਮ ਅਧੀਨ ਜ਼ਿਲ੍ਹਾ ਮੈਜਿਸਟ੍ਰੇਟਾਂ ਵੱਲੋਂ ਖੂਹੀਆਂ ਡੂੰਘੀਆਂ ਕਰਨ ਲਈ ਅਹਿਤਿਆਤ ਵਜੋਂ ਖਾਸ ਹੁਕਮ ਕੀਤੇ ਗਏ। ਪਰ ਹੁਕਮ ਤਾਂ ਹੁਕਮ ਸਨ। ਇਹ ਉਦੋਂ ਹੀ ਆਰ-ਪਾਰ ਸਫਲ ਹੁੰਦੇ ਹਨ ਜਦੋਂ ਲੋਕ ਖੁਦ ਇਨ੍ਹਾਂ ਦੀ ਅਹਿਮੀਅਤ ਅਤੇ ਨਾਲ ਜੁੜੇ ਖਤਰਿਆਂ ਤੋਂ ਸਾਵਧਾਨ ਹੋਣ।

ਅਜਿਹੀ ਮੁਸ਼ੱਕਤ ਕਰ ਕੇ ਪੈਦਾ ਕੀਤੇ ਝੋਨੇ ਨੇ ਭਾਵੇਂ ਦੇਸ਼ ਦੇ ਅੰਨ-ਭੰਡਾਰ ਵਿਚ ਯੋਗਦਾਨ ਪਾਇਆ ਪਰ ਇਸ ਦੀ ਕੀਮਤ ਬਹੁਤ ਵੱਡੀ ਭਰਨੀ ਪਈ। ਪਾਣੀ ਅਤੇ

ਹਵਾ ਗੰਧਲੀ ਕਰ ਕੇ ਸਮੁੱਚੇ ਵਾਤਾਵਰਨ ਨੂੰ ਅਸੀਂ ਮਨੁੱਖੀ ਜ਼ਿੰਦਗੀ ਲਈ ਬੇੜੀਆਂ ਦੀ ਨਿਆਈਂ ਬਣਾ ਦਿੱਤਾ। ਸਾਰੀਆਂ ਪੁਰਾਤਨ ਅਤੇ ਸਾਡੀਆਂ ਆਪਣੀਆਂ ਫਸਲਾਂ ਖਤਮ ਕਰ ਕੇ ਅਸੀਂ ਉਹ ਜਿਨਸ ਪੈਦਾ ਕਰਨ 'ਤੇ ਜ਼ੋਰ ਲਗਾ ਦਿੱਤਾ ਜਿਹੜੀ ਨਾ ਸਾਡੀ ਖੁਰਾਕ ਦਾ ਹਿੱਸਾ ਹੈ, ਨਾ ਹੀ ਸਾਡੇ ਪਸ਼ੂਆਂ ਦਾ ਖਾਜ਼ਾ ਹੈ ਅਤੇ ਨਾ ਹੀ ਇਸ ਫਸਲ ਦਾ ਝਾੜ-ਫੂਸ ਕੰਮ ਆਉਂਦਾ ਹੈ। ਝੋਨਾ ਨਾ ਹੀ ਸਾਡੇ ਲੋਕ ਗੀਤਾਂ ਦਾ ਹਿੱਸਾ ਹੈ ਕਿਉਂਕਿ ਇਹ ਸਾਡੇ ਸਭਿਆਚਾਰ ਦਾ ਅੰਗ ਨਹੀਂ ਹੈ। ਕਣਕ, ਸਰ੍ਹੋਂ, ਜਵਾਰ, ਬਾਜਰਾ, ਮੱਕੀ ਅਤੇ ਛੋਲੇ ਸਾਡੇ ਲੋਕ ਗੀਤਾਂ ਦਾ ਇਸੇ ਕਰਕੇ ਹਿੱਸਾ ਹਨ ਕਿ ਇਹ ਸਾਡੀ ਜ਼ਿੰਦਗੀ ਲਈ ਢੁਕਵੇਂ ਹਨ।

ਪਿਛਲੇ ਸਮੇਂ ਵਿਚ ਸਮਾਜ ਸੇਵਕ ਸੁੰਦਰ ਲਾਲ ਬਾਹੁਗੁਣਾ ਵੱਲੋਂ ਟੀਹਰੀ ਗੜ੍ਹਵਾਲ ਦੇ ਇਲਾਕੇ ਵਿਚ ਦਰੱਖਤਾਂ ਨੂੰ ਨਾ ਕੱਟਣ ਲਈ 'ਚਿਪਕੋ' ਅੰਦੋਲਨ ਚਲਾਇਆ ਗਿਆ। ਵੱਡੀ ਗਿਣਤੀ ਵਿਚ ਲੋਕ ਰੁੱਖਾਂ ਦੇ ਰਖਵਾਲੇ ਵਜੋਂ ਇਸ ਮੁਹਿੰਮ ਵਿਚ ਸ਼ਾਮਲ ਹੋਏ। ਲੋਕ ਅੰਦੋਲਨ ਦਾ ਇੰਨਾ ਅਸਰ ਹੋਇਆ ਕਿ ਇਕ ਵੱਡੇ ਡੈਮ ਦੀ ਉਸਾਰੀ ਦੀ ਜਗ੍ਹਾ ਤਬਦੀਲ ਕਰਨੀ ਪਈ। ਸ੍ਰੀ ਬਾਹੁਗੁਣਾ ਵੱਲੋਂ ਹੀ ਚਾਵਲ ਦੀ ਫਸਲ ਵਿਰੁੱਧ ਵੀ ਅਵਾਜ਼ ਬੁਲੰਦ ਕੀਤੀ ਗਈ। ਉਨ੍ਹਾਂ ਖੁਦ ਆਪਣੀ ਖੁਰਾਕ ਵਿਚ ਚਾਵਲ ਮਨਫੀ ਕਰ ਦਿੱਤੇ। ਇਸ ਕਰਕੇ ਕਿ ਬੇਹਿਸਾਬਾ ਪਾਣੀ ਖਪਤ ਕਰਨ ਉਪਰੰਤ ਇਹ ਫਸਲ ਪੈਦਾ ਕੀਤੀ ਜਾਂਦੀ ਹੈ। ਸਾਡੇ ਸੂਬੇ ਵਿਚ ਰੁੱਖਾਂ ਦੇ ਬਚਾਓ ਲਈ ਅਤੇ ਵਾਤਾਵਰਨ ਦੀ ਸੰਭਾਲ ਲਈ ਅਸੀਂ ਕੋਈ ਮਾਅਰਕੇ ਵਾਲੀ ਮੁਹਿੰਮ ਸ਼ੁਰੂ ਨਹੀਂ ਕਰ ਸਕੇ। ਲੱਖਾਂ ਕਰੋੜਾਂ ਦਰੱਖਤ ਸਾਡੀ ਬੇਸਮਝੀ ਦਾ ਸ਼ਿਕਾਰ ਹੋ ਗਏ।

ਹੁਣ ਪਿਛਲੇ ਦਹਾਕੇ ਤੋਂ ਕੁਝ ਸਮਾਜ ਸੇਵੀ ਅਤੇ ਧਾਰਮਿਕ ਸੰਸਥਾਵਾਂ ਵੱਲੋਂ ਲੋਕਾਂ ਨੂੰ ਹੋਰ ਰੁੱਖ ਲਗਾਉਣ ਲਈ ਪ੍ਰੇਰਣ ਦਾ ਚੰਗਾ ਕੰਮ ਅਰੰਭਿਆ ਹੈ। ਬਾਬਾ ਬਲਬੀਰ ਸਿੰਘ ਸੀਚੇਵਾਲ ਵੱਲੋਂ ਸਮੁੱਚੇ ਵਾਤਾਵਰਨ ਦੀ ਸੰਭਾਲ ਅਤੇ ਨਦੀਆਂ ਦੀ ਸਫਾਈ ਦਾ ਵੱਡਾ ਕੰਮ ਵਿੱਢਿਆ ਹੈ। ਸੁਲਤਾਨਪੁਰ ਲੋਧੀ ਨਜ਼ਦੀਕ ਵੇਈਂ ਨਦੀ 'ਤੇ ਕੀਤਾ ਕੰਮ ਮੂੰਹ ਬੋਲਦੀ ਤਸਵੀਰ ਹੈ। ਉਨ੍ਹਾਂ ਦੀ ਪ੍ਰਾਪਤੀ ਨਾਲ ਸਾਡਾ ਸਭ ਦਾ ਧਿਆਨ ਇਸ ਮਹੱਤਵਪੂਰਨ ਮੁੱਦੇ ਵੱਲ ਗਿਆ ਹੈ। ਸ੍ਰੀ ਖਡੂਰ ਸਾਹਿਬ ਦੇ ਅਸਥਾਨ 'ਤੇ ਵੀ ਰੁੱਖ ਲਗਾਉਣ ਦੀ ਜਿਹੜੀ ਸ਼ੁਰੂਆਤ ਹੋਈ ਹੈ, ਜੋ ਕਿ ਸ਼ਲਾਘਾਯੋਗ ਕਦਮ ਹੈ ਜਿਸ ਦਾ ਅਸਰ ਸਾਡੇ ਸਭ 'ਤੇ ਹੋਇਆ ਹੈ। ਹੋਰ ਥਾਵਾਂ 'ਤੇ ਪੌਦਿਆਂ ਦੀ ਨਰਸਰੀ ਪ੍ਰਸ਼ਾਦ ਦੇ ਰੂਪ ਵਿਚ ਦੇਣ ਨਾਲ ਲੋਕਾਂ ਦੀ ਭਾਵੁਕ ਸਾਂਝ ਰੁੱਖ ਲਗਾਉਣ ਵੱਲ ਵਧੀ ਹੈ। ਰੋਜ਼ਾਨਾ ਅਜੀਤ ਅਖ਼ਬਾਰ ਵੱਲੋਂ ਕਈ ਸਾਲ ਪਹਿਲਾਂ ਸ਼ੁਰੂ ਕੀਤੀ ਮੁਹਿੰਮ ਨੇ ਵੀ ਵਾਤਾਵਰਨ ਦੀ ਸੰਭਾਲ ਪ੍ਰਤੀ ਮੀਡੀਆ ਰਾਹੀਂ ਲੋਕਾਂ ਦਾ ਧਿਆਨ ਖਿੱਚਿਆ ਹੈ।

ਗੁਰਬਾਣੀ ਵਿਚ ਵਾਤਾਵਰਨ ਦੀ ਸੰਭਾਲ ਨੂੰ ਪ੍ਰਮੁੱਖ ਅਸਥਾਨ ਦਿੱਤਾ ਗਿਆ ਹੈ।

ਜੇਕਰ ਸਾਡੇ ਧਾਰਮਿਕ ਸਥਾਨਾਂ 'ਤੇ ਹਰ ਰੋਜ਼ ਨਹੀਂ ਤਾਂ ਹਰ ਮਹੀਨੇ ਹਵਾ ਦੇ ਗੰਧਲੇਪਨ ਨੂੰ ਰੋਕਣ, ਪਾਣੀ ਦੀ ਸਵੱਛਤਾ ਨੂੰ ਬਰਕਰਾਰ ਰੱਖਣ ਅਤੇ ਧਰਤੀ ਮਾਂ ਦੀ ਹਿੱਕ ਨੂੰ ਹਰੀ ਭਰੀ ਰੱਖਣ ਲਈ ਕੁਝ ਉਪਦੇਸ਼ ਦਿੱਤੇ ਜਾਂਦੇ ਰਹਿਣ ਤਾਂ ਅਸੀਂ ਥੋੜ੍ਹੇ ਸਮੇਂ ਵਿਚ ਉਹ ਤਬਦੀਲੀ ਲਿਆ ਸਕਦੇ ਹਾਂ, ਜਿਹੜੀ ਕਾਨੂੰਨ ਜਾਂ ਸਰਕਾਰੀ ਹਿਦਾਇਤਾਂ ਲੰਮੇ ਸਮੇਂ ਵਿਚ ਲਿਆਉਣ ਦੇ ਸਮਰੱਥ ਨਹੀਂ। ਸਾਨੂੰ ਸਾਰਿਆਂ ਨੂੰ ਪੰਜਾਬ ਸਰਕਾਰ ਵੱਲੋਂ ਗਰੀਨ ਮਿਸ਼ਨ ਮੁਹਿੰਮ ਵਿਚ ਵੱਧ ਚੜ੍ਹ ਕੇ ਹਿੱਸਾ ਲੈਣਾ ਚਾਹੀਦਾ ਹੈ। ਵਿਸ਼ੇਸ਼ ਤੌਰ 'ਤੇ ਗੈਰ ਸਰਕਾਰੀ ਸਮਾਜ ਸੇਵੀ ਸੰਸਥਾਵਾਂ, ਪੰਚਾਇਤਾਂ ਅਤੇ ਧਾਰਮਿਕ ਅਦਾਰੇ ਰੁੱਖਾਂ ਅਧੀਨ ਰਕਬੇ ਨੂੰ ਵਧਾਉਣ ਵਿਚ ਅਹਿਮ ਭੂਮਿਕਾ ਨਿਭਾ ਸਕਦੇ ਹਨ। ਹੁਣ ਨਾਅਰਾ ਇਹ ਚਾਹੀਦਾ ਹੈ ਕਿ, ਹਰ ਮਨੁੱਖ ਪਾਲੇ ਇਕ ਰੁੱਖ।

■

---

## *ਸੇਵਾ ਦਾ ਸਿੱਖ ਸੰਕਲਪ*

*(ਸਫਾ ੪੯ ਦਾ ਬਾਕੀ ਹਿੱਸਾ)*

ਮੰਨਿਆ ਗਿਆ ਹੈ ਇਨ੍ਹਾਂ 'ਚ ਸਮਤੋਲ, ਵਾਤਾਵਰਨ ਦੀ ਸ਼ੁੱਧਤਾ, ਕੁਦਰਤੀ ਖਿੜਾਓ, ਸਮਾਜ ਨੂੰ ਨਸ਼ਾ ਮੁਕਤ ਕਰਨ, ਮਿਲਾਵਟ, ਰਿਸ਼ਵਤਖੋਰੀ ਤੋਂ ਬਚਾਉਣ 'ਚ ਸਿੱਖਾਂ ਤੇ ਸਿੱਖ ਸੰਸਥਾਵਾਂ ਨੂੰ ਭਰਪੂਰ ਯੋਗਦਾਨ ਪਾਉਣਾ ਚਾਹੀਦਾ ਤਾਂ ਕਿ ਸੇਵਾ ਦੇ ਸਿੱਖ ਸੰਕਲਪ ਨੂੰ ਅਸੀਂ ਨਿੱਜਤਵ ਨਾਲੋਂ ਨਿਖੇੜ ਕੇ ਸਰਬੱਤ ਦੇ ਭਲੇ ਨਾਲ ਜੋੜਨ 'ਚ ਸਹਾਈ ਸਿੱਧ ਹੋ ਸਕੀਏ।

ਧਰਮ ਮੰਦਰਾਂ ਦੀ ਉਸਾਰੀ ਤੇ ਸੁੰਦਰੀਕਰਨ ਵੀ ਕੌਮੀ ਉਸਾਰੀ 'ਚ ਵਿਸ਼ੇਸ਼ ਯੋਗਦਾਨ ਪਾਉਂਦਾ ਹੈ। ਸਿੱਖਾਂ ਨੇ ਗੁਰਦੁਆਰਾ ਸਾਹਿਬਾਨ ਦੀਆਂ ਸ਼ਾਨਦਾਰ ਇਮਾਰਤਾਂ ਦੀ ਉਸਾਰੀ, ਵਿਸ਼ਾਲ ਲੰਗਰ ਘਰਾਂ, ਹਸਪਤਾਲਾਂ ਤੇ ਲੋਕ ਕਲਿਆਣਕਾਰੀ ਕਾਰਜ, ਦੇਸ਼ ਦੀ ਸੁਤੰਤਰਤਾ, ਇੱਜ਼ਤ ਆਬਰੂ ਵਾਸਤੇ ਅਣਗਿਣਤ ਕੁਰਬਾਨੀਆਂ ਕਰ ਕੇ ਆਪਣਿਆਂ-ਬਿਗਾਨਿਆਂ ਦੀ ਖੂਬ ਵਾਹ-ਵਾਹ ਖੱਟੀ ਹੈ। ਗੁਰਬਾਣੀ ਅਨੁਸਾਰ ਸਿੱਖ ਸੇਵਕ ਨੇ ਸਤਿ, ਸੰਤੋਖ, ਸਹਿਜ, ਸੰਜਮ, ਸਾਦਗੀ ਦੇ ਧਾਰਨੀ ਹੋ ਸ਼ਬਦ-ਗੁਰੂ ਨੂੰ ਸਮਰਪਿਤ ਹੁੰਦਿਆਂ, ਗਿਆਨ ਖੜਗ ਦੀ ਸਹਾਇਤਾ ਨਾਲ ਧਾਰਮਿਕ, ਸਮਾਜਿਕ, ਰਾਜਨੀਤਿਕ ਤੇ ਵਿਵਹਾਰਕ ਕੁਰੀਤੀਆਂ ਦਾ ਸਫਾਇਆ ਕਰ, ਵਹਿਮਾਂ-ਭਰਮਾਂ, ਪਾਖੰਡਾਂ ਤੇ ਅਗਿਆਨਤਾ ਨੂੰ ਦੂਰ ਕਰਦਿਆਂ, ਗਿਆਨ ਪ੍ਰਕਾਸ਼ ਨਾਲ ਜਗਤ ਨੂੰ ਰੋਸ਼ਨ ਕਰਨਾ ਹੈ। ਭਾਈ ਗੁਰਦਾਸ ਜੀ ਨੇ ਸ਼ਬਦ ਸਿਖਾਉਣ ਦੀ ਸੇਵਾ ਨੂੰ ਵੀ ਬਹੁਤ ਵੱਡਾ ਪੁੰਨ ਮੰਨਿਆ ਹੈ:

*ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ,*
*ਤੈਸਾ ਪੁੰਨ ਸਿਖ ਕਉ ਇਕ ਸ਼ਬਦ ਸਿਖਾਏ ਕਾ।* *(ਕਬਿੱਤ ੬੭੩)*

■

# ਸ਼ਹੀਦੀ ਸਾਕਾ ਬਜਬਜ ਘਾਟ ਦੇ ਨਾਇਕ
# ਬਾਬਾ ਗੁਰਦਿੱਤ ਸਿੰਘ ਜੀ

*-ਸਿਮਰਜੀਤ ਸਿੰਘ**

ਜ਼ਿਲ੍ਹਾ ਅਤੇ ਤਹਿਸੀਲ ਤਰਨਤਾਰਨ ਸਾਹਿਬ ਦੇ ਬਲਾਕ ਚੋਹਲਾ ਸਾਹਿਬ ਦਾ ਪਿੰਡ ਸਰਹਾਲੀ ਹੈ। ਇਹ ਪਿੰਡ ਤਰਨਤਾਰਨ ਸਾਹਿਬ-ਹਰੀਕੇ ਸੜਕ 'ਤੇ ਹੈ। ਰੇਲਵੇ ਸਟੇਸ਼ਨ ਪੱਟੀ ਇਸ ਪਿੰਡ ਤੋਂ ੭ ਕਿਲੋਮੀਟਰ ਹੈ। ਇਸ ਪਿੰਡ ਵਿਚ ਸੰਧੂ ਭਾਈਚਾਰੇ ਦੇ ਲੋਕਾਂ ਦਾ ਨਿਵਾਸ ਹੈ। ਸੰਧੂਆਂ ਦੇ ਬਾਰੇ ਕਿਹਾ ਜਾਂਦਾ ਹੈ ਕਿ ਇਨ੍ਹਾਂ ਦਾ ਮੁੱਖ ਟਿਕਾਣਾ ਸ੍ਰੀ ਅੰਮ੍ਰਿਤਸਰ ਤੇ ਲਾਹੌਰ ਜ਼ਿਲ੍ਹੇ ਸਨ। ਇੱਥੋਂ ਉੱਠ ਕੇ ਸਤਲੁਜ ਤੋਂ ਉੱਪਰ ਵੱਲ ਅੰਬਾਲੇ ਦੇ ਪਹਾੜਾਂ ਦੇ ਹੇਠ ਵੱਲ, ਪੱਛਮ ਵਿਚ ਗੁਜਰਾਂਵਾਲਾ ਅਤੇ ਪੂਰਬ ਵਿਚ ਸਿਆਲਕੋਟ ਤਕ ਫੈਲ ਗਏ। ਸੰਧੂ ਭਾਈਚਾਰੇ ਦੇ ਲੋਕ ਆਪਣਾ ਮੁੱਢ ਸੂਰਜਵੰਸ਼ੀ ਰਾਜਾ ਰਘੂ ਨੂੰ ਮੰਨਦੇ ਹਨ। ਕਿਹਾ ਜਾਂਦਾ ਹੈ ਕਿ ਕਾਦਰ ਨੇ ਵਿਸਮਾਦ ਵਿਚ ਆ ਕੇ ਇਕ ਬਹੁਤ ਹੀ ਸੁੰਦਰ ਕੰਨਿਆਂ ਦੀ ਉਤਪਤੀ ਕੀਤੀ। ਜਦੋਂ ਉਸ ਦੀ ਉਮਰ ਵਿਆਹੁਣਯੋਗ ਹੋ ਗਈ ਤਾਂ ਦੇਵਤਿਆਂ ਅਤੇ ਰਾਜਿਆਂ ਨੇ ਉਸ ਨਾਲ ਵਿਆਹ ਕਰਵਾਉਣ ਦੀ ਕੋਸ਼ਿਸ਼ ਕੀਤੀ। ਰਾਜਾ ਰਘੂ ਵਿਆਹ ਕਰਵਾਉਣ ਵਿਚ ਸਫਲ ਹੋ ਗਿਆ। ਇਸ ਰਾਜੇ ਨੂੰ ਇੰਨਾਂ ਬਹਾਦਰ ਮੰਨਿਆ ਜਾਂਦਾ ਸੀ ਜਿੰਨਾ ਕਿ ਸੂਰਜ। ਇਸ ਲਈ ਇਸ ਨੂੰ ਰਘੂ ਕਿਹਾ ਜਾਂਦਾ ਸੀ। ਇਸ ਘਟਨਾ ਦਾ ਜ਼ਿਕਰ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਿਤ੍ਰ ਨਾਟਕ ਵਿਚ ਵਰਣਨ ਕਰਦੇ ਹਨ:

*ਸਾਧ ਕਰਮ ਜੋ ਪੁਰਖ ਕਮਾਵੈ॥ ਨਾਮ ਦੇਵਤਾ ਜਗਤ ਕਹਾਵੈ॥*
*ਕੁਕ੍ਰਿਤ ਕਰਮ ਜੋ ਜਗ ਮੈਂ ਕਰਹੀਂ॥ ਨਾਮ ਅਸੁਰ ਤਿਨ ਕੋ ਸਭ ਧਰਹੀਂ॥...*
*ਤਿਨ ਤੇ ਹੋਤ ਬਹੁਤ ਨ੍ਰਿਪ ਆਏ॥ ਦੱਛ ਪ੍ਰਜਾਪਤਿ ਜਿਨ ਉਪ ਜਾਏ॥*
*ਦਸ ਸਹੰਸ੍ਰ ਤਿਹਿ ਗ੍ਰਿਹ ਭਈ ਕੰਨਿਆ॥ ਜਿਹ ਸਮਾਨ ਕਹ ਲਗੈ ਨ ਅੰਨਿਆ॥*
*ਕਾਲ ਕ੍ਰਿਆ ਐਸੀ ਤਹ ਭਈ॥ ਤੇ ਸਭ ਬਿਆਹਿ ਨਰੇਸਨ ਦਈ॥*

ਰਘੂ ਦੀ ਔਲਾਦ ਰਘੂਵੰਸ਼ੀ ਕਹਾਉਂਦੀ ਹੈ। ਇਸ ਰਘੂ ਨੇ ਸਮੁੱਚੇ ਭਾਰਤ ਉੱਤੇ ਰਾਜ ਕੀਤਾ ਸੀ। ਸੰਧੂਆਂ ਦਾ ਵਿਚਾਰ ਹੈ ਕਿ ਉਨ੍ਹਾਂ ਦੇ ਵੱਡੇ-ਵਡੇਰੇ ਮਹਿਮੂਦ ਗ਼ਜ਼ਨਵੀ ਨਾਲ ਕੈਦ ਹੋ ਕੇ ਜਾਂ ਕਿਸੇ ਹੋਰ ਕਾਰਨ ਵੱਸ ਗ਼ਜ਼ਨੀ ਵੱਲ ਚਲੇ ਗਏ ਸਨ। ਤੇਰ੍ਹਵੀਂ ਸਦੀ ਵਿਚ ਉਹ ਫੇਰ ਵਾਪਸ ਆ ਗਏ ਜਾਂ ਫਿਰੋਜਸ਼ਾਹ ਸਮੇਂ ਅਫਗਾਨਿਸਤਾਨ ਤੋਂ ਭਾਰਤ ਵੱਲ ਆ ਗਏ ਅਤੇ ਮਾਝੇ ਖੇਤਰ ਵਿਚ ਲਾਹੌਰ ਨੇੜੇ ਅਬਾਦ ਹੋ ਗਏ। ਮਾਝੇ ਵਿਚ ਸਰਹਾਲੀ, ਵਲਟੋਹਾ, ਭੜਾਣਾ, ਮਨਾਵਾਂ ਆਦਿ ਸੰਧੂਆਂ ਦੇ ਪ੍ਰਸਿੱਧ ਪਿੰਡ ਹਨ। ਸਰਹਾਲੀ ਪਿੰਡ

*ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ

ਦੇ ਹੀ ਨਿਵਾਸੀ ਪੂਹਲੇ ਨੇ ਆਪਣੇ ਨਾਂ 'ਤੇ ਪੂਹਲਾ ਪਿੰਡ ਅਬਾਦ ਕੀਤਾ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਸੰਧੂ ਭਾਈਚਾਰੇ ਦਾ ਬਹਾਦਰ ਜਰਨੈਲ ਸ. ਰਤਨ ਸਿੰਘ ਸਰਹਾਲੀ ਪਿੰਡ ਦਾ ਨਿਵਾਸੀ ਸੀ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਪੰਜਾਬ ਉੱਪਰ ਅੰਗਰੇਜ਼ਾਂ ਦਾ ਰਾਜ ਹੋ ਗਿਆ। ਪੰਜਾਬ ਉੱਪਰ ਅੰਗਰੇਜ਼ਾਂ ਦਾ ਰਾਜ ਹੋਣ ਦੇ ਨਾਲ ਹੀ ਸਾਰਾ ਭਾਰਤ ਅੰਗਰੇਜ਼ਾਂ ਅਧੀਨ ਹੋ ਗਿਆ। ਅੰਗਰੇਜ਼ਾਂ ਵੱਲੋਂ ਸ. ਰਤਨ ਸਿੰਘ ਨੂੰ ਆਪਣੇ ਪੱਖ ਵਿਚ ਕਰਨ ਲਈ ਜਗੀਰ ਦੀ ਪੇਸ਼ਕਸ਼ ਕੀਤੀ ਗਈ। ਸ. ਰਤਨ ਸਿੰਘ ਨੇ ਅੰਗਰੇਜ਼ਾਂ ਦੀ ਪੇਸ਼ਕਸ਼ ਨੂੰ ਠੁਕਰਾ ਕੇ ਆਪਣੇ ਆਪ ਨੂੰ ਸਿੱਖ ਰਾਜ ਦਾ ਸੱਚਾ ਸਿਪਾਹੀ ਸਿੱਧ ਕੀਤਾ ਸੀ। ਸ. ਰਤਨ ਸਿੰਘ ਦਾ ਪੁੱਤਰ ਸ. ਹੁਕਮ ਸਿੰਘ ਸਰਹਾਲੀ ਵਿਖੇ ਹੀ ਖੇਤੀਬਾੜੀ ਦਾ ਧੰਦਾ ਕਰ ਕੇ ਦਸਾਂ ਨਹੁੰਆਂ ਦੀ ਪਵਿੱਤਰ ਕਮਾਈ ਕਰਦਾ ਰਿਹਾ। ਸ. ਹੁਕਮ ਸਿੰਘ ਦੇ ਘਰ ੧੮੬੧ ਈ: ਵਿਚ ਬਾਬਾ ਗੁਰਦਿੱਤ ਸਿੰਘ ਜੀ ਦਾ ਜਨਮ ਹੋਇਆ। ੬ ਸਾਲ ਦੀ ਉਮਰ ਵਿਚ ਹੀ ਆਪ ਨੇ ਇਕ ਸੰਨਿਆਸੀ ਪਾਸੋਂ ਸੰਥਿਆ ਲੈ ਕੇ ਪੰਜ ਗ੍ਰੰਥੀ ਤੋਂ ਗੁਰਬਾਣੀ ਦਾ ਪਾਠ ਕਰਨਾ ਸਿੱਖ ਲਿਆ। ਇਕ ਵਾਰ ਆਪ ਰਿਸ਼ਤੇਦਾਰੀ ਵਿਚ ਵਿਆਹ 'ਤੇ ਗਏ ਜਿੱਥੇ ਆਪ ਨੇ ਇਕ ਬਹੁਤ ਹੀ ਅੜਬ ਘੋੜੀ ਨੂੰ ਕਾਬੂ ਕਰ ਕੇ ਸਵਾਰੀ ਕੀਤੀ। ਇਹ ਦੇਖ ਕੇ ਸਭ ਹੈਰਾਨ ਹੋ ਗਏ। ਇਕ ਆਦਮੀ ਨੇ ਆਪ ਨੂੰ ਫੌਜ ਵਿਚ ਭਰਤੀ ਹੋਣ ਦੀ ਸਲਾਹ ਦਿੱਤੀ। ਆਪ ਫੌਜ ਵਿਚ ਭਰਤੀ ਹੋਣ ਲਈ ਚਲੇ ਗਏ ਪਰ ਅੰਗਰੇਜ਼ ਅਫਸਰ ਨੇ ਉਮਰ ਛੋਟੀ ਹੋਣ ਕਾਰਨ ਇਨਕਾਰ ਕਰ ਦਿੱਤਾ।

ਅੰਗਰੇਜ਼ਾਂ ਨੇ ਭਾਰਤ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ। ਇੱਥੋਂ ਕੱਚਾ ਮਾਲ ਸਸਤੇ ਮੁੱਲ ਇੰਗਲੈਂਡ ਲਿਜਾਇਆ ਜਾਂਦਾ ਅਤੇ ਤਿਆਰ ਮਾਲ ਫੇਰ ਇੱਥੋਂ ਦੀਆਂ ਮੰਡੀਆਂ ਵਿਚ ਲਿਆ ਕੇ ਮਹਿੰਗੇ ਭਾਅ ਵੇਚ ਦਿੱਤਾ ਜਾਂਦਾ। ਲੋਕਾਂ ਦੀ ਵਰਤੋਂ ਦੀ ਹਰ ਚੀਜ਼ ਵਿਦੇਸ਼ ਤੋਂ ਆਉਣ ਲੱਗੀ ਜਿਸ ਲਈ ਦੇਸ਼ਵਾਸੀਆਂ ਨੂੰ ਭਾਰੀ ਮੁੱਲ ਤਾਰਨਾ ਪੈਂਦਾ ਸੀ। ਆਮ ਜਨਤਾ 'ਤੇ ਤਰ੍ਹਾਂ-ਤਰ੍ਹਾਂ ਦੇ ਟੈਕਸ ਲਾਏ ਜਾਣ ਲੱਗ ਪਏ। ਭਾਰਤੀ ਲੋਕਾਂ ਨਾਲ ਨਫ਼ਰਤ ਕਰਕੇ ਉਨ੍ਹਾਂ ਤੋਂ ਗ਼ੁਲਾਮਾਂ ਵਾਂਗ ਕੰਮ ਲਿਆ ਜਾਂਦਾ। ਜੇਕਰ ਕੋਈ ਅੰਗਰੇਜ਼ਾਂ ਦੀਆਂ ਗਲਤ ਨੀਤੀਆਂ ਵਿਰੁੱਧ ਅਵਾਜ਼ ਉਠਾਉਣ ਦੀ ਕੋਸ਼ਿਸ਼ ਕਰਦਾ ਤਾਂ ਉਸ ਨੂੰ ਸਖਤ ਤੋਂ ਸਖਤ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ। ਖੇਤੀਬਾੜੀ ਦੇ ਧੰਦੇ ਵਿਚ ਨਿੱਤ ਦੇ ਪੈ ਰਹੇ ਘਾਟੇ ਕਾਰਨ ਕਿਸਾਨ ਖੇਤੀਬਾੜੀ ਦਾ ਕੰਮ ਛੱਡ ਕੇ ਦੂਸਰੇ ਦੇਸ਼ਾਂ ਵਿਚ ਜਾ ਕੇ ਮਿਹਨਤ ਮਜ਼ਦੂਰੀ ਕਰਨ ਲੱਗੇ। ਸ. ਹੁਕਮ ਸਿੰਘ ਨੇ ਵੀ ਸਰਹਾਲੀ ਤੋਂ ਮਲਾਇਆ ਜਾ ਕੇ ਠੇਕੇਦਾਰੀ ਦਾ ਕੰਮ ਸ਼ੁਰੂ ਕਰ ਦਿੱਤਾ। ਸ. ਗੁਰਦਿੱਤ ਸਿੰਘ ਜੀ ੧੨ ਸਾਲ ਦੀ ਬਾਲ ਵਰੇਸੀ ਉਮਰੇ ਹੀ ਆਪਣੇ ਪਿਤਾ ਜੀ ਪਾਸ ਮਲਾਇਆ ਚਲੇ ਗਏ। ੧੮੮੩ ਈ: ਵਿਚ ਆਪ ਜੀ ਦੀ ਸ਼ਾਦੀ ਹੋ ਗਈ। ਆਪ ਦੇ ਘਰ ਉਲਾਦ ਨਾ ਹੋਣ ਕਾਰਨ ਆਪ ਨੇ ਦੂਜੀ ਸ਼ਾਦੀ ਕਰ ਲਈ। ਜਿਸ ਤੋਂ ਇਕ ਲੜਕੇ ਨੇ ਜਨਮ ਲਿਆ। ਇਹ ਬੱਚਾ ਤਿੰਨ

ਮਹੀਨੇ ਦੀ ਉਮਰ ਵਿਚ ਹੀ ਰੱਬ ਨੂੰ ਪਿਆਰਾ ਹੋ ਗਿਆ। ਕੁਝ ਸਮੇਂ ਬਾਅਦ ਆਪ ਜੀ ਦੀ ਪਤਨੀ ਦੂਸਰੇ ਲੜਕੇ ਨੂੰ ਜਨਮ ਦੇ ਕੇ ਸਵਰਗ ਸਿਧਾਰ ਗਈ। ਬੱਚੇ ਦਾ ਪਾਲਣ-ਪੋਸ਼ਣ ਬਾਬਾ ਗੁਰਦਿੱਤ ਸਿੰਘ ਜੀ ਨੂੰ ਹੀ ਕਰਨਾ ਪਿਆ।

੧੯੦੦ ਈ: ਤਕ ਬਹੁਤ ਸਾਰੇ ਪੰਜਾਬੀ ਮਲੇਸ਼ੀਆ, ਥਾਈਲੈਂਡ, ਹਾਂਗਕਾਂਗ, ਸ਼ੰਘਾਈ, ਜਾਵਾ, ਕੈਨੇਡਾ, ਮਨੀਲਾ, ਪੂਰਬੀ ਅਮਰੀਕਾ, ਆਸਟਰੇਲੀਆ ਅਤੇ ਇੰਗਲੈਂਡ ਵਿਚ ਪਹੁੰਚ ਕੇ ਆਪਣੇ ਕਾਰੋਬਾਰ ਸ਼ੁਰੂ ਕਰ ਚੁੱਕੇ ਸਨ। ਇਨ੍ਹਾਂ ਦੇਸ਼ਾਂ ਵਿਚ ਹੀ ਅੰਗਰੇਜ਼ਾਂ ਨੇ ਆਪਣੀਆਂ ਬਸਤੀਆਂ ਕਾਇਮ ਕੀਤੀਆਂ ਹੋਈਆ ਸਨ। ਇਨ੍ਹਾਂ ਸਾਰੇ ਦੇਸ਼ਾਂ ਉੱਪਰ ਅੰਗਰੇਜ਼ਾਂ ਦਾ ਰਾਜ ਸੀ ਇਸ ਲਈ ਇਕ ਦੇਸ਼ ਤੋਂ ਦੂਜੇ ਦੇਸ਼ ਜਾਣ ਵਿਚ ਕੋਈ ਮੁਸ਼ਕਿਲ ਨਹੀਂ ਸੀ ਆਉਂਦੀ ਨਾ ਹੀ ਕਿਸੇ ਤਰ੍ਹਾਂ ਦੇ ਵੀਜ਼ੇ ਆਦਿ ਦੀ ਜ਼ਰੂਰਤ ਪੈਂਦੀ ਸੀ। ਕੁਝ ਸਮੇਂ ਬਾਅਦ ਹਾਲਾਤ ਬਦਲਣੇ ਸ਼ੁਰੂ ਹੋ ਗਏ। ਸਿੱਖਾਂ, ਪੰਜਾਬੀਆਂ ਦੇ ਮਿਹਨਤੀ ਸੁਭਾਅ ਹੋਣ ਕਰਕੇ ਇਹ ਅੰਗਰੇਜ਼ ਕਾਮਿਆਂ ਨਾਲੋਂ ਵੱਧ ਕੰਮ ਕਰਦੇ ਅਤੇ ਵੱਧ ਧਨ ਇਕੱਠਾ ਕਰਦੇ ਸਨ। ਇਨ੍ਹਾਂ ਦਾ ਵੱਖਰਾ ਸਭਿਆਚਾਰ ਅਤੇ ਬੋਲੀ ਸ਼ੈਲੀ ਕਾਰਨ ਵੀ ਅੰਗਰੇਜ਼ ਕਾਮੇ ਇਨ੍ਹਾਂ ਤੋਂ ਈਰਖਾ ਕਰਨ ਲੱਗ ਪਏ। ਉਹ ਸਮਝਦੇ ਸਨ ਕਿ ਸਿੱਖਾਂ ਦੇ ਮਿਹਨਤੀ ਸੁਭਾਅ ਅਤੇ ਵਫਾਦਾਰ ਹੋਣ ਕਾਰਨ ਉਨ੍ਹਾਂ ਦੀ ਰੋਜੀ-ਰੋਟੀ ਖੁੱਸ ਸਕਦੀ ਹੈ। ਜਦੋਂ ਅਜਿਹਾ ਸਲੂਕ ਚੀਨੀਆਂ ਤੇ ਜਪਾਨੀਆਂ ਨਾਲ ਹੁੰਦਾ ਤਾਂ ਸਰਕਾਰ ਉਨ੍ਹਾਂ ਦੇ ਹੱਕ ਵਿਚ ਆ ਜਾਂਦੀ ਪਰ ਸਿੱਖਾਂ ਨਾਲ ਅਜਿਹਾ ਨਾ ਕੀਤਾ ਜਾਂਦਾ। ਸਿੱਖਾਂ ਨੂੰ ਉੱਥੋਂ ਕੱਢਣ ਲਈ ਤਰ੍ਹਾਂ-ਤਰ੍ਹਾਂ ਦੀਆਂ ਅਫਵਾਹਾਂ ਵੀ ਫੈਲਾਈਆਂ ਜਾਂਦੀਆਂ। ਗੋਰੇ ਕਾਮਿਆਂ ਅੰਦਰ ਇਹ ਅਹਿਸਾਸ ਪੈਦਾ ਕੀਤਾ ਜਾਣ ਲੱਗਾ ਕਿ ਪੰਜਾਬੀ ਲੋਕ ਉਨ੍ਹਾਂ ਦਾ ਸਾਰਾ ਕਾਰੋਬਾਰ ਹਥਿਆ ਲੈਣਗੇ ਅਤੇ ਉਹ ਬੇਰੁਜ਼ਗਾਰ ਹੋ ਜਾਣਗੇ। ਅੰਗਰੇਜ਼ਾਂ ਦੀਆਂ ਸਖਤੀਆਂ ਦਾ ਦੌਰ ਵਧਦਾ ਗਿਆ ਅਤੇ ੧੯੦੭ ਈ: ਵਿਚ ਭਾਰਤ ਵਾਸੀਆਂ ਤੋਂ ਵੋਟ ਦਾ ਹੱਕ ਵੀ ਖੋਹ ਲਿਆ ਗਿਆ। ੧੨ ਅਗਸਤ, ੧੯੦੭ ਈ: ਨੂੰ ਭਾਰਤੀਆਂ ਨੂੰ ਕੈਨੇਡਾ ਵਿਚ ਪ੍ਰਵੇਸ਼ ਕਰਨ ਤੋਂ ਰੋਕ ਲਾਉਣ ਲਈ 'ਏਸ਼ੀਏਟਕ ਐਕਸਕਲਿਊਨ ਲੀਗ' ਨਾਂ ਦੀ ਜਥੇਬੰਦੀ ਕਾਇਮ ਕਰ ਦਿੱਤੀ ਗਈ। ਥੋੜੇ ਜਿਹੇ ਸਮੇਂ ਵਿਚ ਹੀ ਗੋਰੇ ਵੱਡੀ ਗਿਣਤੀ ਵਿਚ ਇਸ ਦੇ ਮੈਂਬਰ ਬਣ ਗਏ। ਇਨ੍ਹਾਂ ਨੇ ਅੰਗਰੇਜ਼ ਸਰਕਾਰ ਦੀ ਸ਼ਹਿ 'ਤੇ ਪੰਜਾਬੀਆਂ/ਸਿੱਖਾਂ ਨਾਲ ਵਿਤਕਰੇ ਅਤੇ ਨਫ਼ਰਤ ਕਰਨੀ ਸ਼ੁਰੂ ਕਰ ਦਿੱਤੀ। ਪੰਜਾਬੀ ਕਾਮਿਆਂ ਉੱਪਰ ਤਸ਼ੱਦਦ ਦਾ ਦੌਰ ਸ਼ੁਰੂ ਹੋ ਗਿਆ। ਗੋਰਿਆਂ ਵੱਲੋਂ ਪੰਜਾਬੀਆਂ ਨੂੰ ਵਿਦੇਸ਼ਾਂ ਵਿੱਚੋਂ ਕੱਢ ਦੇਣ ਦੀ ਮੁਹਿੰਮ ਸ਼ੁਰੂ ਹੋ ਗਈ ਅਤੇ ਇਸ ਲਈ ਯਤਨ ਪੂਰੇ ਜ਼ੋਰਾਂ 'ਤੇ ਹੋਣ ਲੱਗੇ। ੮ ਜਨਵਰੀ, ੧੯੦੮ ਈ: ਨੂੰ ਕੈਨੇਡਾ ਸਰਕਾਰ ਨੇ ਕਾਨੂੰਨ ਪਾਸ ਕਰ ਦਿੱਤਾ ਕਿ ਕੈਨੇਡਾ ਦੀ ਧਰਤੀ ਉੱਤੇ ਮਜ਼ਦੂਰੀ ਕਰਨ ਲਈ ਕੇਵਲ ਉਹ ਸ਼ਖ਼ਸ ਹੀ ਆ ਸਕਦਾ ਹੈ ਜੋ ਆਪਣੇ ਦੇਸ਼ ਤੋਂ ਅਟੁੱਟ ਜਹਾਜ਼ੀ ਸਫ਼ਰ ਰਾਹੀਂ ਉੱਥੇ ਪਹੁੰਚੇਗਾ। ਇਸ ਕਾਨੂੰਨ ਦੇ ਬਣਨ ਨਾਲ ਭਾਰਤੀਆਂ ਖਾਸ ਕਰਕੇ ਸਿੱਖਾਂ ਉੱਤੇ ਸਿੱਧਾ ਅਸਰ ਪੈਂਦਾ ਸੀ। ਕੈਨੇਡਾ ਵਿਚ ਰਹਿ

ਰਹੇ ਸਿੱਖਾਂ ਨੂੰ ਹਾਂਡੂਰਸ ਭੇਜਣ ਦਾ ਯਤਨ ਵੀ ਕੀਤਾ ਗਿਆ ਜੋ ਸਫਲ ਨਾ ਹੋ ਸਕਿਆ। ਇਸ ਸਾਜ਼ਿਸ਼ ਪ੍ਰਤੀ ਸਿੱਖਾਂ ਨੂੰ ਜਾਗਰੂਕ ਕਰਨ ਲਈ ਮਸਤੂਆਣੇ ਵਾਲੇ ਸੰਤ ਤੇਜਾ ਸਿੰਘ ਨੇ ਸੰਘਰਸ਼ ਕੀਤਾ।

੧੯੧੦ ਈ: ਤਕ ੧੦੦੦੦ ਦੇ ਲੱਗਭਗ ਭਾਰਤੀ ਕੈਨੇਡਾ ਪਹੁੰਚ ਚੁੱਕੇ ਸਨ। ਉਹ ਉੱਥੇ ਮਿਹਨਤ ਮੁਸ਼ਕਤ ਕਰ ਕੇ ਆਪਣਾ ਜੀਵਨ ਬਸਰ ਕਰਦੇ ਅਤੇ ਭਾਰਤ ਰਹਿੰਦੇ ਸਾਕ-ਸਨਬੰਧੀਆਂ ਦੀ ਵੀ ਆਰਥਿਕ ਮਦਦ ਕਰਦੇ ਸਨ। ਸਿੱਖਾਂ ਨੂੰ ਕੈਨੇਡਾ ਵਿੱਚੋਂ ਕੱਢਣ ਲਈ ਇਕ ਨਵਾਂ ਕਾਨੂੰਨ ੯ ਮਈ, ੧੯੧੦ ਈ: ਨੂੰ ਆਵਾਸ ਸਬੰਧੀ ਕੈਨੇਡਾ ਦਾ ਨਵਾਂ ਕਾਨੂੰਨ ਹੋਂਦ ਵਿਚ ਲਿਆਂਦਾ ਗਿਆ। ਇਸ ਅਨੁਸਾਰ:

> "ਗਵਰਨਰ ਜਨਰਲ ਕੈਨੇਡਾ ਵੱਲੋਂ ਮਿਤੀ ੯ ਮਈ, ੧੯੧੦ ਪੀ.ਸੀ.ਐਮ. ੯੨੦ ਅਨੁਸਾਰ ਜਾਰੀ ਹੁਕਮ ਤਹਿਤ, ਇਸ ਦਿਨ ਤੋਂ ਕੈਨੇਡਾ ਵਿਚ ਆਉਣ ਵਾਲਿਆਂ ਲਈ ਇਹ ਜ਼ਰੂਰੀ ਹੋਵੇਗਾ ਕਿ ਉਹ ਕੈਨੇਡਾ ਪਹੁੰਚਣ ਲਈ ਆਪਣੇ ਦੇਸ਼ ਜਾਂ ਜਿਸ ਦੇਸ਼ ਦੇ ਉਹ ਨਾਗਰਿਕ ਹੋਣ, ਤੋਂ ਕੈਨੇਡਾ ਲਈ ਸਿੱਧਾ ਲਗਾਤਾਰ ਸਫਰ ਕਰਨ ਤੇ ਇਸ ਲਈ ਉਸ ਦੇਸ਼ 'ਚੋਂ ਜਾਂ ਪੇਸ਼ਗੀ ਰਕਮ ਨਾਲ ਕੈਨੇਡਾ ਤੋਂ ਟਿਕਟ ਖਰੀਦੀ ਗਈ ਹੋਵੇ।"

੯ ਮਈ, ੧੯੧੦ ਈ: ਦੇ ਹੀ ਪੀ.ਸੀ.ਐਮ. ੯੨੬ ਅਨੁਸਾਰ,

> "ਸਰਕਾਰੀ ਹੁਕਮ ਤਹਿਤ ਕਿਸੇ ਵੀ ਏਸ਼ੀਆਈ ਮੂਲ ਦੇ ਕਿਸੇ ਵੀ ਐਸੇ ਵਿਅਕਤੀ ਨੂੰ ਕੈਨੇਡਾ ਵਿਚ ਦਾਖ਼ਲ ਹੋਣ ਦੀ ਇਜਾਜ਼ਤ ਨਹੀਂ ਹੋਵੇਗੀ ਜਿਸ ਪਾਸ ਸਹੀ ਰੂਪ ਵਿਚ ੨੦੦ ਡਾਲਰ ਨਾ ਹੋਣ। ਐਸੇ ਏਸ਼ੀਆਈ ਦੇਸ਼ ਜਿਸ ਬਾਰੇ ਵਿਸ਼ੇਸ਼ ਸੰਵਿਧਾਨਕ ਨਿਯਮ ਹੋਣ ਜਾਂ ਕੈਨੇਡਾ ਦੀ ਸਰਕਾਰ ਨਾਲ ਵਿਸ਼ੇਸ਼ ਸੰਧੀ ਜਾਂ ਸਮਝੌਤਾ ਹੋਵੇ, ਦੇ ਨਾਗਰਿਕ ਲਈ ਇਸ ਕਾਨੂੰਨ ਦੀ ਛੋਟ ਹੋਵੇਗੀ।"

ਇਸ ਕਾਨੂੰਨ ਦੇ ਬਣਨ ਨਾਲ ਵਿਦੇਸ਼ਾਂ ਵਿਚ ਰਹਿ ਰਹੇ ਪੰਜਾਬੀਆਂ ਦਾ ਆਪਣੇ ਪਰਵਾਰਾਂ ਨਾਲ ਮੇਲ-ਮਿਲਾਪ ਖਤਮ ਹੋਣ ਲੱਗਾ। ਇਹ ਪਰਵਾਰ ਆਪਣੇ ਰਿਸ਼ਤੇਦਾਰਾਂ ਦੇ ਵਿਛੜਨ ਦੇ ਡਰ ਨਾਲ ਬੇਹਾਲ ਹੋ ਗਏ। ਸਿੱਖਾਂ ਦੇ ਮਨਾਂ ਅੰਦਰ ਇਸ ਧੱਕੇਸ਼ਾਹੀ ਵਿਰੁੱਧ ਗੁੱਸਾ ਭਰ ਗਿਆ। ਪੰਜਾਬੀਆਂ ਨੇ ਇਸ ਦੇ ਵਿਰੋਧ ਵਿਚ ਅਵਾਜ਼ ਉਠਾਉਣ ਦੀ ਯੋਜਨਾ ਬਣਾਈ। ਸਿੱਖਾਂ ਵੱਲੋਂ ਇਸ ਕਾਰਜ ਦੀ ਪੂਰਤੀ ਲਈ 'ਖਾਲਸਾ ਦੀਵਾਨ ਸੋਸਾਇਟੀ' ਕਾਇਮ ਕੀਤੀ ਗਈ। ਅੰਗਰੇਜ਼ਾਂ ਦੀ ਧੱਕੇਸ਼ਾਹੀ ਵਿਰੁੱਧ ਉੱਠੀ ਇਸ ਲਹਿਰ ਨੂੰ 'ਗਦਰ ਲਹਿਰ' ਦੇ ਨਾਂ ਨਾਲ ਸੰਬੋਧਿਤ ਕੀਤਾ ਜਾਣ ਲੱਗਾ। ਸਾਰੀ ਦੁਨੀਆ ਵਿਚ ਵੱਸਦੇ ਸਿੱਖਾਂ ਨੇ ਇਸ ਲਹਿਰ ਨੂੰ ਪ੍ਰਫੁਲਿਤ ਕਰਨ ਲਈ ਭਰਪੂਰ ਯੋਗਦਾਨ ਪਾਇਆ। ੨੪ ਦਸੰਬਰ, ੧੯੧੩ ਈ: ਨੂੰ ਬ੍ਰਿਟਿਸ਼ ਕੋਲੰਬੀਆ ਦੀ ਉੱਚ ਅਦਾਲਤ ਨੇ ੩੫ ਨਵੇਂ ਪਹੁੰਚੇ ਸਿੱਖਾਂ ਨੂੰ ਉੱਥੇ ਰਹਿਣ ਦੀ ਆਗਿਆ ਦੇ ਦਿੱਤੀ। ਇਸ ਨੂੰ ਸਿੱਖਾਂ

ਨੇ ਆਪਣੀ ਲੜਾਈ ਦੀ ਪਹਿਲੀ ਜਿੱਤ ਦੇ ਰੂਪ ਵਿਚ ਲਿਆ। ਫਿਰੋਜ਼ਪੁਰ ਨਿਵਾਸੀ ਭਾਈ ਤਖਤ ਸਿੰਘ ਜੀ ਨੇ ਵਿਦੇਸ਼ਾਂ ਵਿਚ ਗਏ ਹੱਕ ਸੱਚ ਦੀ ਮਿਹਨਤ ਕਰ ਕੇ ਰੋਜ਼ੀ ਕਮਾਉਣ ਵਾਲੇ ਸਿੱਖਾਂ ਨੂੰ ਅੰਗਰੇਜ਼ਾਂ ਦੀਆਂ ਵਧੀਕੀਆਂ ਵਿਰੁੱਧ ਲਾਮਬੰਦ ਕਰਨਾ ਸ਼ੁਰੂ ਕਰ ਦਿੱਤਾ।

ਸੰਨ ੧੯੧੩ ਈ: ਵਿਚ ਬਾਬਾ ਗੁਰਦਿੱਤ ਸਿੰਘ ਜੀ ਹਾਂਗਕਾਂਗ ਆ ਕੇ ਠੇਕੇਦਾਰੀ ਕਰਨ ਲੱਗ ਪਏ। ਆਪ ਨੇ ਪਹਿਲੇ ਠੇਕੇਦਾਰੀ ਦਾ ਕਾਰੋਬਾਰ ਕਰਦਿਆਂ ਉਨ੍ਹਾਂ ਨੇ ਪੰਜਾਬੀਆਂ ਅਤੇ ਭਾਰਤੀਆਂ ਨੂੰ ਮਲਾਇਆ ਅਤੇ ਪੂਰਬ ਦੀਆਂ ਦੂਜੀਆਂ ਥਾਵਾਂ 'ਤੇ ਮੰਦਹਾਲੀ 'ਚ ਮਿਹਨਤ ਮਜ਼ਦੂਰੀ ਕਰਦਿਆਂ ਦੇਖਿਆ ਹੋਇਆ ਸੀ। ਇਨ੍ਹਾਂ ਨੂੰ ਆਪਣੇ ਸਿੱਖ ਹੋਣ 'ਤੇ ਬੜਾ ਮਾਣ ਸੀ। ਆਪਣੇ ਦੇਸ਼ ਵਾਸੀਆਂ ਨੂੰ ਗ਼ੁਲਾਮਾਂ ਵਾਂਗ ਜੀਵਨ-ਬਸਰ ਕਰਦਿਆਂ ਦੇਖ ਇਨ੍ਹਾਂ ਦੇ ਮਨ 'ਤੇ ਗਹਿਰੀ ਸੱਟ ਵੱਜੀ। ਇਨ੍ਹਾਂ ਦੇ ਮਨ ਵਿਚ ਆਪਣੇ ਹਮਵਤਨੀਆਂ ਲਈ ਕੁਝ ਕਰਨ ਦਾ ਵਿਚਾਰ ਚਲਦਾ ਰਹਿੰਦਾ।

ਜਨਵਰੀ ੧੯੧੪ ਈ: ਵਿਚ ਹਾਂਗਕਾਂਗ ਦੇ ਗੁਰਦੁਆਰਾ ਸਾਹਿਬ ਵਿਚ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਮਨਾਇਆ ਗਿਆ। ਸਾਰੇ ਦੀਵਾਨ ਵਿਚ ਇਕ ਵੀ ਸਿੱਖ ਫੌਜੀ ਹਾਜ਼ਰ ਨਹੀਂ ਸੀ। ਪੜਤਾਲ ਕਰਨ 'ਤੇ ਗੱਲ ਸਾਹਮਣੇ ਆਈ ਕਿ ਸਰਕਾਰ ਵੱਲੋਂ ਸਿੱਖ ਫੌਜੀਆਂ ਨੂੰ ਗੁਰਦੁਆਰਾ ਸਾਹਿਬ ਜਾਣ ਤੋਂ ਰੋਕ ਦਿੱਤਾ ਗਿਆ ਹੈ। ਇਸ ਹਿਰਦੇਵੇਦਕ ਘਟਨਾ ਬਾਰੇ ਬਾਬਾ ਗੁਰਦਿੱਤ ਸਿੰਘ ਜੀ ਨੇ ਜੋਸ਼ੀਲਾ ਭਾਸ਼ਣ ਦਿੱਤਾ ਅਤੇ ਇਸ ਗੱਲ ਦਾ ਨਿਸ਼ਚਾ ਕੀਤਾ ਗਿਆ ਕਿ, "ਇਹ ਗ਼ੁਲਾਮੀ ਦਾ ਜੂਲਾ ਭਾਰਤੀਆਂ ਦੇ ਗਲੋਂ ਜਦੋਂ ਤਕ ਨਹੀਂ ਲਹਿੰਦਾ ਉਦੋਂ ਤਕ ਇਹੋ ਜਿਹੀਆਂ ਪਾਬੰਦੀਆਂ ਦਾ ਅੰਤ ਨਹੀਂ ਹੋਣਾ। ਇਸ ਲਈ ਸਾਨੂੰ ਸਭ ਨੂੰ ਜਥੇਬੰਦ ਹੋਣ ਦੀ ਲੋੜ ਹੈ।"

ਸੰਨ ੧੯੧੪ ਈ: ਵਿਚ ਪਹਿਲਾ ਵਿਸ਼ਵ ਜੰਗ ਸ਼ੁਰੂ ਹੋ ਗਿਆ। ਇਸ ਸਮੇਂ ਅੰਗਰੇਜ਼ ਸਰਕਾਰ ਨੇ ਪੰਜਾਬ ਦੇ ਗੱਭਰੂਆਂ ਨੂੰ ਫੌਜ ਵਿਚ ਭਰਤੀ ਕਰ ਕੇ ਵਿਦੇਸ਼ਾਂ ਵਿਚ ਆਪਣੇ ਹੱਕ ਵਿਚ ਲੜਣ ਲਈ ਭੇਜ ਦਿੱਤਾ। ਇੱਥੇ ਬਹੁਤ ਸਾਰੇ ਗੱਭਰੂ ਗੁੰਮਨਾਮ ਸ਼ਹੀਦੀਆਂ ਪਾ ਗਏ। ਬਹੁਤ ਸਾਰੇ ਵਿਦੇਸ਼ਾਂ ਵਿਚ ਹੀ ਆਪਣੇ ਰਿਸ਼ਤੇਦਾਰਾਂ ਤੋਂ ਦੂਰ ਵੱਸ ਗਏ। ਬਹੁਤ ਸਾਰੇ ਪੰਜਾਬੀਆਂ ਨੇ ਅੰਗਰੇਜ਼ਾਂ ਦੇ ਘਰਾਂ ਵਿਚ ਨੌਕਰੀਆਂ ਕਰ ਲਈਆਂ। ਇਸੇ ਤਰ੍ਹਾਂ ਬਹੁਤ ਸਾਰੇ ਪੰਜਾਬੀਆਂ ਨੇ ਕੈਨੇਡਾ, ਅਮਰੀਕਾ, ਸਿੰਘਾਪੁਰ, ਹਾਂਗਕਾਂਗ ਵਰਗੇ ਦੇਸ਼ਾਂ ਵਿਚ ਛੋਟੇ-ਛੋਟੇ ਕੰਮ ਧੰਦੇ ਸ਼ੁਰੂ ਕਰ ਲਏ। ਸਿੱਖਾਂ ਦੀ ਚੜ੍ਹਤ ਨੂੰ ਦੇਖ ਕੇ ਅੰਗਰੇਜ਼ਾਂ ਨੇ ਇਕ ਹੋਰ ਕਾਲਾ ਕਾਨੂੰਨ ਜਾਰੀ ਕਰ ਦਿੱਤਾ। ੭ ਜਨਵਰੀ, ੧੯੧੪ ਈ: ਦੇ ਆਰ. ਸੀ. ਨੰਬਰ ੨੬ ਅਨੁਸਾਰ:

> "ਸਰਕਾਰ ਵੱਲੋਂ ਜਾਰੀ ਹੁਕਮ ਤਹਿਤ ਇਸ ਤਾਰੀਖ਼ ਤੋਂ ਕਿਸੇ ਵੀ ਐਸੇ ਪਰਵਾਸੀ ਜਾਂ ਏਸ਼ੀਆਈ ਮੂਲ ਦੇ ਵਿਅਕਤੀ ਨੂੰ ਕੈਨੇਡਾ ਵਿਚ ਉਤਰਨ ਦੀ

ਇਜਾਜ਼ਤ ਨਹੀਂ ਹੋਵੇਗੀ ਜਿਸ ਪਾਸ ਆਪਣੇ ੨੦੦ ਡਾਲਰ ਨਾ ਹੋਣ। ਇਹ ਨਿਯਮ ਉਸ ਏਸ਼ੀਆਈ ਦੇਸ਼ ਦੇ ਨਾਗਰਿਕ ਜਾਂ ਵਾਸੀ ਲਈ ਲਾਗੂ ਨਹੀਂ ਹੋਵੇਗਾ ਜਿਸ ਨਾਲ ਕੈਨੇਡਾ ਵੱਲੋਂ ਵਿਸ਼ੇਸ਼ ਸੰਧੀ ਜਾਂ ਸਮਝੌਤਾ ਕੀਤਾ ਗਿਆ ਹੋਵੇ ਤੇ ਜਿਸ ਨਾਲ ਕੈਨੇਡਾ ਨੂੰ ਇਹ ਨਿਯਮ ਲਾਗੂ ਕਰਨ ਦੀ ਮਨਾਹੀ ਹੋਵੇ।"

ਉਨ੍ਹਾਂ ਦਿਨਾਂ ਵਿਚ ਭਾਰਤੀਆਂ ਪਾਸ ੨੦੦ ਡਾਲਰ ਹੋਣਾ ਬਹੁਤ ਵੱਡੀ ਗੱਲ ਸੀ। ਬਹੁਤ ਘੱਟ ਲੋਕ ਹੀ ਇਸ ਸ਼ਰਤ ਨੂੰ ਪੂਰੀ ਕਰ ਸਕਦੇ ਸਨ। ਇਸ ਹੁਕਮ ਤਹਿਤ ਇਕ ਤਰ੍ਹਾਂ ਨਾਲ ਭਾਰਤੀਆਂ ਦੇ ਕੈਨੇਡਾ ਵਿਚ ਪ੍ਰਵੇਸ਼ ਲਈ ਮੁਕੰਮਲ ਪਾਬੰਦੀ ਲੱਗ ਗਈ ਸੀ। ਬਾਬਾ ਗੁਰਦਿੱਤ ਸਿੰਘ ਜੀ ਦੇ ਮਨ 'ਤੇ ਇਸ ਧੱਕੇਸ਼ਾਹੀ ਦਾ ਗਹਿਰਾ ਅਸਰ ਹੋਇਆ। ਉਨ੍ਹਾਂ ਨੇ ਹਾਂਗਕਾਂਗ ਵਿਚ ਰਹਿੰਦੇ ਕੁਝ ਭਾਰਤੀਆਂ ਨਾਲ ਮਿਲ ਕੇ ਸਲਾਹ ਕੀਤੀ ਕਿ ਉਹ ਸਮੁੰਦਰੀ ਜਹਾਜ਼ ਕਿਰਾਏ 'ਤੇ ਲੈ ਕੇ ਸਿੱਖ ਪਰਵਾਸੀਆਂ ਨੂੰ ਕੈਨੇਡਾ ਲੈ ਕੇ ਜਾਣਗੇ ਤਾਂ ਕਿ ਉਹ ਉੱਥੇ ਚੰਗਾ ਜੀਵਨ ਬਸਰ ਕਰ ਸਕਣ। ਕੈਨੇਡਾ ਦੇ ਵਸਨੀਕ ਭਾਰਤੀਆਂ ਨੇ ਇਸ ਕਾਰਜ ਲਈ ਉਨ੍ਹਾਂ ਨੂੰ ਪੂਰਨ ਸਹਿਯੋਗ ਦੇਣ ਦਾ ਭਰੋਸਾ ਦਿੱਤਾ। ਆਖਿਰ ਵਿਚ ਇਹ ਫੈਸਲਾ ਹੋ ਗਿਆ ਕਿ ਉਹ ਇਕ ਜਹਾਜ਼ ਰਾਹੀਂ ਯਾਤਰੂਆਂ ਨੂੰ ਹਾਂਗਕਾਂਗ ਤੋਂ ਵੈਨਕੂਵਰ ਲੈ ਕੇ ਜਾਣਗੇ। ਇਹ ਜਹਾਜ਼ ਰਸਤੇ ਵਿਚ ਸ਼ੰਘਾਈ, ਮਨੀਲਾ ਅਤੇ ਯੋਕੋਹਾਮਾ ਬੰਦਰਗਾਹਾਂ 'ਤੇ ਰੁਕੇਗਾ। ਬਾਬਾ ਗੁਰਦਿੱਤ ਸਿੰਘ ਜੀ ਨੇ ਇਸ ਕਾਰਜ ਲਈ 'ਸ੍ਰੀ ਗੁਰੂ ਨਾਨਕ ਸਟੀਮਰ ਕੰਪਨੀ' ਨਾਂ ਦੀ ਕੰਪਨੀ ਕਾਇਮ ਕੀਤੀ। ੨੧ ਫਰਵਰੀ, ੧੯੧੪ ਈ: ਨੂੰ ਸੂਚਨਾ ਦੇਣ ਲਈ ਇਸ਼ਤਿਹਾਰ ਪ੍ਰਕਾਸ਼ਿਤ ਕੀਤੇ ਗਏ ਜਿਸ ਅਨੁਸਾਰ:

"ਕੈਨੇਡਾ ਸਾਰਕਾਰ ਵੱਲੋਂ ੯ ਮਈ, ੧੯੧੦ ਈ: ਨੂੰ ਭਾਰਤੀ ਪਰਵਾਸੀਆਂ ਬਾਰੇ ਲਾਗੂ ਕੀਤੇ ਗਏ ਕਾਨੂੰਨ ਨਾਲ ਬਹੁਤ ਸਾਰੇ ਭਾਰਤੀਆਂ ਨੂੰ ਬਹੁਤ ਸਾਰੀਆਂ ਮੁਸੀਬਤਾਂ ਉਠਾਣੀਆਂ ਪਈਆਂ ਹਨ। ਹੁਣ ਅਸੀਂ ਕੈਨੇਡਾ ਦੇ ਕਾਨੂੰਨ ਦੀਆਂ ਸ਼ਰਤਾਂ ਪੂਰੀਆਂ ਕਰਨ ਦਾ ਪ੍ਰਬੰਧ ਕੀਤਾ ਹੈ ਜਿਸ ਤਹਿਤ ਸਵਾਰੀਆਂ ਸਿੱਧੀਆਂ ਭਾਰਤ ਤੋਂ ਬੁੱਕ ਕੀਤੀਆਂ ਜਾਣਗੀਆਂ ਅਤੇ ਕੈਨੇਡਾ ਵਿਚ ਉਤਰਨ ਸਮੇਂ ਇਹ ਵਿਖਾਇਆ ਜਾਵੇਗਾ ਕਿ ਹਰ ਪਰਵਾਸੀ ਪਾਸ ਉਸ ਦੇ ਆਪਣੇ ੨੦੦ ਡਾਲਰ ਹਨ। ਸਾਨੂੰ ਹੁਣੇ ਹੀ ਉਟਾਵਾ ਤੋਂ ਟੈਲੀਗ੍ਰਾਮ ਮਿਲੀ ਹੈ ਕਿ ਭਾਵੀ ਪਰਵਾਸੀ ਸਿੱਧੀ ਭਾਰਤ ਵਿੱਚੋਂ ਬੁਕਿੰਗ ਕਰਨ ਅਤੇ ਕੈਨੇਡਾ ਵਿਚ ਉਤਰਨ ਸਮੇਂ ਆਪਣੇ ਪਾਸ ੨੦੦ ਡਾਲਰ ਵਿਖਾਉਣ। ਅਸੀਂ ਇਨ੍ਹਾਂ ਦੋਨਾਂ ਗੱਲਾਂ ਦਾ ਹੀ ਪ੍ਰਬੰਧ ਕਰ ਲਿਆ ਹੈ।

੧. ਸਿੱਧੇ ਜਾਣ ਲਈ ਅਸੀਂ ਜਹਾਜ਼ ਕਿਰਾਏ 'ਤੇ ਲੈ ਲਿਆ ਹੈ ਅਤੇ ਮਿ. ਏ.ਡਬਲਊ. ਕਿੰਗ ਨੂੰ ਕਿਹਾ ਹੈ ਕਿ ਉਹ ਇਸ ਦਾ ਪ੍ਰਬੰਧ ਕਰੇ। ਯਾਤਰੀ ਸਿੱਧੇ ਵੈਨਕੂਵਰ ਲਿਜਾਏ ਜਾਣਗੇ ਅਤੇ ਉੱਥੇ ਉਤਾਰੇ ਜਾਣਗੇ। ਯਾਤਰਾ ਲਈ ਟਿਕਟ ਦਾ ਮੁੱਲ ੩੫੦ ਰੁਪਏ ਹੋਵੇਗਾ। ਨੈਤਿਕ ਸੰਕੋਚ ਅਤੇ ਧਾਰਮਿਕ

ਯਾਤਰੀ ਲਈ ਇਹ ਟਿਕਟ ੫੦ ਰੁਪਏ ਦੀ ਹੋਵੇਗੀ। ਜਿਹੜੇ ਯਾਤਰੀ ਖਾਣੇ ਦਾ ਪ੍ਰਬੰਧ ਆਪ ਕਰਨਗੇ ਉਸ ਪਾਸੋਂ ਖਾਣੇ ਦੇ ਪੈਸੇ ਨਹੀਂ ਲਏ ਜਾਣਗੇ। ਜਹਾਜ਼ ਦੇ ਰਵਾਨਾ ਹੋਣ ਬਾਰੇ ਸੂਚਨਾ ਪੰਜਾਬੀ ਅਤੇ ਦੂਜੀਆਂ ਅਖ਼ਬਾਰਾਂ ਵਿਚ ਦਿੱਤੀ ਜਾਵੇਗੀ ਅਤੇ ਪਿੰਡਾਂ ਦੇ ਮੁਖੀਆਂ ਨੂੰ ਜਾਣੂ ਕਰਵਾਇਆ ਜਾਵੇਗਾ। ਕੰਪਨੀ ਦਾ ਮੁੱਖ ਦਫ਼ਤਰ ਕਲਕੱਤਾ ਵਿਖੇ ਹੋਵੇਗਾ ਅਤੇ ਇਸ ਦੀਆਂ ਸਾਰੇ ਵਿਸ਼ਵ ਅੰਦਰ ਸ਼ਾਖਾਵਾਂ ਹੋਣਗੀਆਂ। ਇਸ ਵਾਰ ਜਹਾਜ਼ ਦੀ ਰਵਾਨਗੀ ਬਾਰੇ ਸੂਚਨਾ ਅਖ਼ਬਾਰ ਵਿਚ ਨਹੀਂ ਦਿੱਤੀ ਜਾਵੇਗੀ ਬਲਕਿ ਕੁਝ ਗੁਰਦੁਆਰਿਆਂ ਨੂੰ ਟੈਲੀਗ੍ਰਾਮ ਰਾਹੀਂ ਦੱਸਿਆ ਜਾਵੇਗਾ। ਜੇਕਰ ਕਿਸੇ ਨੇ ਇਸ ਬਾਰੇ ਨਿਮਨ ਦਸਖਤਕਾਰੀ ਪਾਸੋਂ ਵਧੇਰੇ ਜਾਣਕਾਰੀ ਲੈਣੀ ਹੋਵੇ ਤਾਂ ਉਹ ਇਸ ਠਿਕਾਣੇ 'ਤੇ ਚਿੱਠੀ ਪੱਤਰ ਕਰੇ:

ਬਾਬਾ ਗੁਰਦਿੱਤ ਸਿੰਘ,
ਡਾਇਰੈਕਟਰ, ਸ੍ਰੀ ਗੁਰੂ ਨਾਨਕ ਸਟੀਮਰ ਕੰਪਨੀ,
ਗੁਰਦੁਆਰਾ ਹਾਵੜਾ ਕਲਕੱਤਾ।
ਕਲਕੱਤਾ ੨੧ ਫਰਵਰੀ, ੧੯੧੪

੨੪ ਮਾਰਚ, ੧੯੧੪ ਈ: ਨੂੰ ਸ਼ੀਨੀ ਕਿਸ਼ਨ ਗੋ.ਸੀ.ਕਾਈਸ਼ਰ ਕੰਪਨੀ ਪਾਸੋਂ ਹਾਂਗਕਾਂਗ ਵਿਖੇ 'ਕਾਮਾਗਾਟਾਮਾਰੂ' ਨਾਂ ਦਾ ਜਪਾਨੀ ਸਮੁੰਦਰੀ ਜਹਾਜ਼ ੬ ਮਹੀਨਿਆਂ ਲਈ ੧੧੦੦੦ ਡਾਲਰ ਪ੍ਰਤੀ ਮਹੀਨਾ ਕਿਰਾਏ 'ਤੇ ਲੈ ਲਿਆ। ਬਾਬਾ ਗੁਰਦਿੱਤ ਸਿੰਘ ਜੀ ਨੇ ਪਹਿਲਾਂ ਕਲਕੱਤੇ ਤੋਂ ਜਹਾਜ਼ ਕਿਰਾਏ 'ਤੇ ਲੈ ਕੇ ਸਿੱਧਾ ਕੈਨੇਡਾ ਜਾਣ ਦੀ ਯੋਜਨਾ ਬਣਾਈ ਸੀ। ਕੁਝ ਕਾਰਨਾਂ ਕਰਕੇ ਉਨ੍ਹਾਂ ਦੀ ਯੋਜਨਾ ਸਫਲ ਨਾ ਹੋ ਸਕੀ ਤਾਂ ਉਨ੍ਹਾਂ ਨੇ ਹਾਂਗਕਾਂਗ ਤੋਂ ਚੱਲਣ ਦਾ ਪ੍ਰੋਗਰਾਮ ਬਣਾਇਆ। ਕਾਮਾਗਾਟਾਮਾਰੂ ਜਹਾਜ਼ ਕੈਨੇਡਾ ਜਾਣ ਲਈ ਤਿਆਰ ਹੋਇਆ। ਅੰਗਰੇਜ਼ ਸਰਕਾਰ ਵੱਲੋਂ ਅਨੇਕ ਪ੍ਰਕਾਰ ਦੀਆਂ ਰੁਕਾਵਟਾਂ ਪਾਈਆਂ ਗਈਆਂ। ਪਹਿਲਾਂ ੫੦੦ ਯਾਤਰੀਆਂ ਨੇ ਜਾਣਾ ਸੀ ਪਰੰਤੂ ਹਾਂਗਕਾਂਗ ਦੀ ਪੁਲਿਸ ਨੇ ਬਾਬਾ ਗੁਰਦਿੱਤ ਸਿੰਘ ਜੀ ਨੂੰ ਗ੍ਰਿਫਤਾਰ ਕਰ ਕੇ ਬਿਨਾਂ ਕਿਸੇ ਦੋਸ਼ ਦੇ ਨਜ਼ਰਬੰਦ ਕਰ ਦਿੱਤਾ। ਵਿਰੋਧੀ ਅਨਸਰਾਂ ਨੇ ਪੂਰੇ ਜ਼ੋਰ-ਸ਼ੋਰ ਨਾਲ ਬਾਬਾ ਜੀ ਵਿਰੁੱਧ ਭੰਡੀ-ਪ੍ਰਚਾਰ ਸ਼ੁਰੂ ਕਰ ਦਿੱਤਾ। ਕਾਮਾਗਾਟਾਮਾਰੂ ਦੇ ਯਾਤਰੀਆਂ ਨੂੰ ਡਰਾਇਆ-ਧਮਕਾਇਆ ਜਾਣ ਲੱਗ ਪਿਆ। ਬਾਬਾ ਗੁਰਦਿੱਤ ਸਿੰਘ ਜੀ ਦੇ ਵਕੀਲ ਵੱਲੋਂ ਪੈਰਵਾਈ ਕਰਨ 'ਤੇ ਉਨ੍ਹਾਂ ਨੂੰ ਰਿਹਾਅ ਕਰ ਦਿੱਤਾ ਗਿਆ। ਬਾਬਾ ਗੁਰਦਿੱਤ ਸਿੰਘ ਜੀ ਵੱਲੋਂ ਸਰਕਾਰ ਵਿਰੁੱਧ ਅਦਾਲਤੀ ਕੇਸ ਕਰਨ ਦੀ ਧਮਕੀ ਦੇਣ ਕਾਰਨ ਉਨ੍ਹਾਂ ਉੱਪਰ ਲਗਾਈਆਂ ਸਾਰੀਆਂ ਪਾਬੰਦੀਆਂ ਖਤਮ ਕਰ ਦਿੱਤੀਆਂ ਗਈਆਂ ਪਰੰਤੂ ਨਾਲ ਹੀ ਅੰਗਰੇਜ਼ ਸਰਕਾਰ ਨੂੰ ਕੈਨੇਡਾ ਵਿਖੇ ਇਸ ਜਹਾਜ਼ ਦੇ ਆਉਣ ਦੀ ਸੂਚਨਾ ਦੇ ਕੇ ਸਖਤ ਕਾਰਵਾਈ ਕਰਨ ਦੀ ਸਲਾਹ ਭੇਜ ਦਿੱਤੀ ਗਈ।

---

੪ ਅਪ੍ਰੈਲ ੧੯੧੪ ਈ: ਨੂੰ ੫:੫੫ ਮਿੰਟ 'ਤੇ ੧੬੫ ਸਵਾਰੀਆਂ ਨੂੰ ਲੈ ਕੇ ਕਾਮਾਗਾਟਾਮਾਰੂ ਜਹਾਜ਼ ਹਾਂਗਕਾਂਗ ਤੋਂ ਵੈਨਕੂਵਰ ਨੂੰ ਰਵਾਨਾ ਹੋ ਗਿਆ। ਬਾਬਾ ਗੁਰਦਿੱਤ ਸਿੰਘ ਜੀ ਦਾ ਛੋਟੀ ਉਮਰ ਦਾ ਪੁੱਤਰ ਵੀ ਨਾਲ ਹੀ ਸੀ। ੮ ਅਪ੍ਰੈਲ, ੧੯੧੪ ਈ: ਨੂੰ ਸ਼ਾਮ ਦੇ ੫:੩੦ ਮਿੰਟ 'ਤੇ ਸ਼ੰਘਾਈ ਪਹੁੰਚ ਗਿਆ। ਇੱਥੋਂ ਇਸ ਵਿਚ ੧੧੧ ਯਾਤਰੀ ਹੋਰ ਸਵਾਰ ਹੋ ਗਏ। ੧੫ ਅਪ੍ਰੈਲ, ੧੯੧੪ ਈ: ਨੂੰ ਸ਼ਾਮ ੩:੫੩ ਮਿੰਟ 'ਤੇ ਸ਼ੰਘਾਈ ਤੋਂ ਮਾਜੀ ਲਈ ਰਵਾਨਾ ਹੋ ਗਿਆ ਅਤੇ ੧੮ ਅਪ੍ਰੈਲ ਨੂੰ ਸਵੇਰੇ ੮:੦੦ ਵਜੇ ਮਾਜੀ ਪਹੁੰਚ ਗਿਆ। ਮਾਜੀ ਵਿਖੇ ਪਹੁੰਚ ਕੇ ਜਹਾਜ਼ ਦਾ ਕਪਤਾਨ ਕਾਕੀਨੋਂ ਕੰਮ ਤੋਂ ਬਰਖਾਸਤ ਹੋ ਗਿਆ ਅਤੇ ਉਸ ਥਾਂ 'ਤੇ ਕਪਤਾਨ ਯਾਮਨ ਨੇ ਕੰਮ ਸੰਭਾਲ ਲਿਆ। ਮਿਆਜੀ ਨੂੰ ਜਹਾਜ਼ ਦਾ ਮੁੱਖ ਅਧਿਕਾਰੀ ਬਣਾਇਆ ਗਿਆ। ਮਾਜੀ ਤੋਂ ਜਹਾਜ਼ ਵਿਚ ੯੬ ਸਵਾਰੀਆਂ ਹੋਰ ਸਵਾਰ ਹੋਈਆਂ। ੨੯ ਅਪ੍ਰੈਲ, ੧੯੧੪ ਈ: ਨੂੰ ਸਵੇਰੇ ੫:੦੮ ਮਿੰਟ 'ਤੇ ਜਹਾਜ਼ ਨੇ ਮਾਜੀ ਤੋਂ ਯੋਹਕਾਮਾ ਲਈ ਰਵਾਨਗੀ ਕੀਤੀ। ੨ ਮਈ, ੧੯੧੪ ਈ: ਨੂੰ ਇਹ ੮:੨੦ ਮਿੰਟ 'ਤੇ ਚੀਨ ਦੀ ਬੰਦਰਗਾਹ ਯੋਹਕਾਮਾ ਪਹੁੰਚ ਗਿਆ। ਯੋਹਕਾਮਾ ਤੋਂ ਇਸ ਵਿਚ ੧੪ ਯਾਤਰੀ ਹੋਰ ਸਵਾਰ ਹੋ ਗਏ। ਇਸ ਤਰ੍ਹਾਂ ਜਹਾਜ਼ ਵਿਚ ੩੭੬ ਮੁਸਾਫਿਰ ਸਵਾਰ ਸਨ ਜਿਨ੍ਹਾਂ ਵਿੱਚੋਂ ਕੇਵਲ ੩੦ ਗੈਰ-ਸਿੱਖ ਸਨ। ੩ ਮਈ, ੧੯੧੪ ਈ: ਨੂੰ ਸਵੇਰੇ ੮:੦੫ ਮਿੰਟ 'ਤੇ ਯੋਹਕਾਮਾ ਤੋਂ ਵੈਨਕੂਵਰ ਲਈ ਰਵਾਨਾ ਹੋ ਗਿਆ। ੨੧ ਮਈ, ੧੯੧੪ ਈ: ਨੂੰ ਇਹ ਸ਼ਾਮ ੭:੪੨ ਮਿੰਟ 'ਤੇ ਵੀਲੀਅਮ ਹੈਡ ਕੁਰਾਟੀਨ ਸਟੇਸ਼ਨ ਵਿਖੇ ਰੁਕਿਆ। ੨੨ ਮਈ ੧੯੧੪ ਈ: ਨੂੰ ਸਵੇਰੇ ਇਹ ਜਹਾਜ਼ ਵੈਨਕੂਵਰ ਪਹੁੰਚ ਗਿਆ। ਵੈਨਕੂਵਰ ਸ਼ਹਿਰ ਤੋਂ ਭਾਈ ਬਲਵੰਤ ਸਿੰਘ ਜੀ ਗ੍ਰੰਥੀ ਆਪਣੇ ਸਾਥੀਆਂ ਸਮੇਤ ਸੁਆਗਤ ਲਈ ਪੁੱਜੇ ਹੋਏ ਸਨ। ਇੱਥੇ ਜਹਾਜ਼ ਦੇ ਕਪਤਾਨ ਨੇ ਬਾਬਾ ਜੀ ਨੂੰ ਕਿਹਾ ਕਿ ਉਨ੍ਹਾਂ ਪਾਸੋਂ ਜਹਾਜ਼ ਦੀ ਰਵਾਨਗੀ ਦੇ ਪੱਤਰ ਗੁਆਚ ਗਏ ਹਨ। ਬਾਬਾ ਜੀ ਨੇ ਉਸ ਦੇ ਸਾਮਾਨ ਵਿੱਚੋਂ ਹੀ ਪੱਤਰ ਲੱਭ ਦਿੱਤੇ। ਪੱਤਰ ਦਿਖਾਉਣ 'ਤੇ ਵੀ ਜਹਾਜ਼ ਨੂੰ ਕੰਢੇ ਨਾ ਲੱਗਣ ਦਿੱਤਾ ਗਿਆ। ੨੩ ਮਈ, ੧੯੧੪ ਈ: ਨੂੰ ਸਵੇਰੇ ੨:੫੦ ਮਿੰਟ 'ਤੇ ਵੈਨਕੂਵਰ ਵਿਖੇ ਜਹਾਜ਼ ਵਿਚ ਲੰਗਰ ਸੁੱਟਿਆ ਗਿਆ। ਮੁਸਾਫਿਰਾਂ ਵਿੱਚੋਂ ਕੇਵਲ ਉਨ੍ਹਾਂ ਨੂੰ ਹੀ ਉਤਰਨ ਦਿੱਤਾ ਗਿਆ ਜੋ ਕੈਨੇਡਾ ਦੀ ਨਾਗਰਿਕਤਾ ਸਿੱਧ ਕਰ ਸਕੇ। ਬਾਕੀ ਸਾਰੇ ਮੁਸਾਫਿਰ ਸਖਤ ਪਹਿਰੇ ਹੇਠ ਰੱਖੇ ਗਏ। ਮੁਸਾਫਿਰਾਂ ਵੱਲੋਂ ਇੰਮੀਗ੍ਰੇਸ਼ਨ ਦੇ ਉੱਚ-ਅਧਿਕਾਰੀ ਮੈਲਕਮ ਰੀਡ ਪਾਸ ਰੋਸ ਪ੍ਰਗਟ ਕਰਨ 'ਤੇ ਵੀ ਕੋਈ ਅਸਰ ਨਾ ਹੋਇਆ। ਬਾਬਾ ਗੁਰਦਿੱਤ ਸਿੰਘ ਜੀ ਵੱਲੋਂ ਇਹ ਦਲੀਲ ਦੇਣ 'ਤੇ ਕਿ ਜਹਾਜ਼ ਵਿਚ ਕੋਲਾ ਲੱਦਿਆ ਹੈ। ਬਤੌਰ ਵਪਾਰੀ ਇਸ ਨੂੰ ਲਾਹ ਕੇ ਵੇਚਣ ਦਾ ਉਨ੍ਹਾਂ ਨੂੰ ਕਾਨੂੰਨੀ ਅਧਿਕਾਰ ਹੈ। ਇਨ੍ਹਾਂ ਗੱਲਾਂ ਦੀ ਕਿਸੇ ਅਧਿਕਾਰੀ ਨੇ ਕੋਈ ਪ੍ਰਵਾਹ ਨਾ ਕੀਤੀ। ਵੈਨਕੂਵਰ ਵਿਚ ਵੱਸਦੇ ਸਿੱਖਾਂ ਪਾਸ ਵੀ ਖ਼ਬਰਾਂ ਪਹੁੰਚ ਗਈਆਂ ਸਨ। ਉਨ੍ਹਾਂ ਨੇ ਇਕੱਠੇ ਹੋ ਕੇ ਇਕ ਕਿਸ਼ਤੀ ਐਲਬਾਲੀ ਬੰਦਰਗਾਹ 'ਤੇ ਲਿਜਾ ਕੇ ਮੁਸਾਫਿਰਾਂ ਨੂੰ ਉਤਾਰਨ ਦੀ ਕੋਸ਼ਿਸ਼ ਕੀਤੀ ਪਰ

ਕਾਮਯਾਬ ਨਾ ਹੋ ਸਕੇ। ਯੂਨਾਇਟਡ ਲੀਗ ਅਤੇ ਖ਼ਾਲਸਾ ਸੋਸਾਇਟੀ ਵੱਲੋਂ ਸਾਂਝੇ ਤੌਰ 'ਤੇ ਇਸ ਧੱਕੇਸ਼ਾਹੀ ਵਿਰੁੱਧ ਕੇਸ ਲੜਨ ਲਈ ਇਕ ਅੰਗਰੇਜ਼ ਵਕੀਲ ਮਿਸਟਰ ਬਰਡ ਦੀਆਂ ਸੇਵਾਵਾਂ ਹਾਸਲ ਕੀਤੀਆਂ ਗਈਆਂ। ਵਕੀਲ ਮਿਸਟਰ ਵਰਡ ਨੂੰ ਵੀ ਇੰਮੀਗ੍ਰੇਸ਼ਨ ਅਧਿਕਾਰੀਆਂ ਨੇ ਬਾਬਾ ਗੁਰਦਿੱਤ ਸਿੰਘ ਜੀ ਨੂੰ ਮਿਲਣ ਦੀ ਆਗਿਆ ਨਾ ਦਿੱਤੀ।

੧ ਜੂਨ, ੧੯੧੪ ਈ: ਨੂੰ ਕਿਰਾਏ 'ਤੇ ਜਹਾਜ਼ ਦੇਣ ਵਾਲੇ ਨੇ ਧਮਕੀ ਦੇ ਦਿੱਤੀ ਕਿ ਜੇਕਰ ਆਵਾਸ ਅਧਿਕਾਰੀਆਂ ਨੇ ਜਹਾਜ਼ ਨੂੰ ਪਾਣੀ ਵਿਚ ਹੀ ਰੱਖਿਆ ਤਾਂ ਉਸ ਦੇ ਸਵਾਰ ਭਾਰਤੀ ਗੜਬੜ ਕਰ ਸਕਦੇ ਹਨ।

੨ ਜੂਨ ਨੂੰ ਬਾਬਾ ਗੁਰਦਿੱਤ ਸਿੰਘ ਜੀ ਦਾ ਯੂਰਪੀਅਨ ਵਕੀਲ ਬਰਡ ਕਿਸ਼ਤੀ ਵਿਚ ਸਵਾਰ ਹੋ ਕੇ ਜਹਾਜ਼ ਦੇ ਨੇੜੇ ਆ ਗਿਆ ਪਰ ਉਸ ਨੂੰ ਆਵਾਸ ਅਧਿਕਾਰੀਆਂ ਨੇ ਮਿਲਣ ਨਾ ਦਿੱਤਾ। ਇਸ ਧੱਕੇਸ਼ਾਹੀ ਵਿਰੁੱਧ ਉਸ ਨੇ ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਰੋਸ ਪੱਤਰ ਲਿਖਿਆ ਤਾਂ ਉਸ ਨੂੰ ਬਾਬਾ ਗੁਰਦਿੱਤ ਸਿੰਘ ਜੀ ਨਾਲ ਵੱਖਰੀ-ਵੱਖਰੀ ਕਿਸ਼ਤੀ ਵਿਚ ਸੁਰੱਖਿਅਤ ਪਹਿਰੇ ਹੇਠ ਮਿਲਣ ਦੀ ਆਗਿਆ ਦਿੱਤੀ ਗਈ।

੪ ਜੂਨ, ੧੯੧੪ ਈ: ਨੂੰ ਆਵਾਸ ਅਧਿਕਾਰੀਆਂ ਦੀ ਕਿਸ਼ਤੀ ਵਿਚ ਹੀ ਇਕ ਘੰਟੇ ਲਈ ਵਕੀਲ ਨੂੰ ਮਿਲਣ ਦਿੱਤਾ ਗਿਆ। ਇਸ ਮੁਲਾਕਾਤ ਦਾ ਕੋਈ ਠੋਸ ਨਤੀਜਾ ਨਾ ਨਿਕਲਿਆ। ਇੰਮੀਗ੍ਰੇਸ਼ਨ ਅਧਿਕਾਰੀ ਇਸ ਮੁਲਾਕਾਤ ਤੋਂ ਖਫਾ ਸਨ। ਇੰਮੀਗ੍ਰੇਸ਼ਨ ਅਧਿਕਾਰੀ ਮਿਸਟਰ ਮੈਲਕਾਮਰੀਡ ਨੇ ਵਕੀਲ ਬਰਡ ਨੂੰ ਸਮੁੰਦਰ ਵਿਚ ਸੁੱਟ ਦੇਣ ਦੀ ਧਮਕੀ ਵੀ ਦਿੱਤੀ। ਇਹ ਖ਼ਬਰ ਸਾਰੇ ਪਾਸੇ ਫੈਲ ਗਈ।

੫ ਜੂਨ, ੧੯੧੪ ਈ: ਨੂੰ ਜਹਾਜ਼ ਵਿਚ ਰਾਸ਼ਨ ਖਤਮ ਹੋ ਰਿਹਾ ਸੀ ਤਾਂ ਆਵਾਸ ਅਧਿਕਾਰੀਆਂ ਨੇ ਇਕ ਕਿਸ਼ਤੀ ਵਿਚ ਕੁਝ ਰਾਸ਼ਨ ਭੇਜਿਆ ਪਰ ਬਾਬਾ ਗੁਰਦਿੱਤ ਸਿੰਘ ਜੀ ਨੇ ਰਾਸ਼ਨ ਦਾ ਭੁਗਤਾਨ ਕਰਨ ਤੋਂ ਨਾਂਹ ਕਰ ਦਿੱਤੀ ਜਿਸ ਕਾਰਨ ਉਹ ਸਾਰਾ ਸਾਮਾਨ ਫੇਰ ਵਾਪਸ ਲੈ ਗਏ।

੧੦ ਜੂਨ, ੧੯੧੪ ਈ: ਨੂੰ ਬਾਬਾ ਗੁਰਦਿੱਤ ਸਿੰਘ ਜੀ ਵੱਲੋਂ ਜਹਾਜ਼ ਦੇ ਏਜੰਟ ਸਾਟੋ ਨੂੰ ਵੈਨਕੂਵਰ ਬੰਦਰਗਾਹ ਤੋਂ ਚਿੱਠੀ ਲਿਖੀ ਗਈ:

"ਪਿਆਰੇ ਮਿ. ਸਾਟੋ

ਮੈਂ ਠੀਕ ਠਾਕ ਹਾਂ ਤੇ ਤੁਹਾਡੀ ਤੰਦਰੁਸਤੀ ਦੀ ਕਾਮਨਾ ਕਰਦਾ ਹਾਂ। ਸਫ਼ਰ ਬਾਰੇ ਮੇਰਾ ਬਿਆਨ ਹੈ ਕਿ ਮੈਂ ੨੩ ਮਈ, ੧੯੧੪ ਨੂੰ ਵੈਨਕੂਵਰ ਪੁੱਜਾ ਸਾਂ ਤੇ ਪਹਿਲੇ ਦਿਨ ਤੋਂ ਮੈਨੂੰ ਅਤੇ ਮੇਰੇ ਸਾਥੀ ਯਾਤਰੀਆਂ ਨੂੰ, ਬੰਦਰਗਾਹ 'ਤੇ ਖਲੋਤੇ ਜਹਾਜ਼ ਵਿਚ ਕੈਦ ਕਰ ਕੇ ਰੱਖਿਆ ਗਿਆ ਹੈ। ਪਰਵਾਸੀਆਂ ਬਾਰੇ ਕਾਨੂੰਨ, ਜਿਹੜਾ ਕਿ ਮੇਰੇ ਲਈ ਬੱਚਿਆਂ ਵਾਲੀ ਖੇਡ ਹੈ, ਜਿਸ ਦੇ ਅਦਾਲਤ ਵਿਚ ਮੈਂ ਟੁਕੜੇ-ਟੁਕੜੇ ਕਰ ਸਕਦਾ ਹਾਂ ਜੇਕਰ ਇਸ ਲਈ ਮੈਨੂੰ ਸਾਹਿਲ 'ਤੇ ਜਾਣ ਦਿੱਤਾ ਜਾਵੇ। ਮੈਨੂੰ ਜਹਾਜ਼ ਵਿਚ ਦਮਨਕਾਰੀ

ਢੰਗ ਨਾਲ ਨਜ਼ਰਬੰਦ ਕਰ ਕੇ ਰੱਖਿਆ ਗਿਆ ਹੈ ਅਤੇ ਅਨੇਕਾਂ ਕਠਿਨਾਈਆਂ ਹਨ। ਹੁਣ ਤਕ ਮੇਰੇ ਕਾਨੂੰਨੀ ਸਲਾਹਕਾਰ ਤੇ ਮੇਰੇ ਦੋਸਤਾਂ ਨੂੰ ਮੇਰੇ ਨਾਲ ਮਿਲਣ 'ਤੇ ਗੱਲ ਨਹੀਂ ਕਰਨ ਦਿੱਤੀ। ਇਸ ਤਰ੍ਹਾਂ, ਨਾ ਤਾਂ ਮੈਂ ਆਪਣਾ ਮਾਲ ਜਹਾਜ਼ ਵਿੱਚੋਂ ਉਤਾਰ ਸਕਿਆਂ ਹਾਂ ਤੇ ਨਾ ਹੀ ਹੋਰ ਮਾਲ ਲੱਦ ਸਕਿਆਂ ਹਾਂ। ਮੇਰੇ ਤੇ ਦੂਜੇ ਯਾਤਰੀਆਂ ਉੱਪਰ ਏਨੀ ਸਖਤ ਨਜ਼ਰ ਰੱਖੀ ਜਾ ਰਹੀ ਹੈ ਕਿ ਅਖ਼ਬਾਰਾਂ ਵੀ ਜਹਾਜ਼ ਵਿਚ ਨਹੀਂ ਆਉਣ ਦਿੱਤੀਆਂ ਜਾਂਦੀਆਂ। ਸਾਡੀਆਂ ਰਿਪੋਰਟਾਂ ਪਹਿਲਾਂ ਆਵਾਸ ਅਧਿਕਾਰੀਆਂ ਨੂੰ ਦਿੱਤੀਆਂ ਜਾਂਦੀਆਂ ਹਨ ਤਾਂ ਕਿ ਜਿਹੜੀਆਂ ਉਹ ਚਾਹੁਣ ਅੱਗੇ ਭੇਜਣ। ਭਾਵੇਂ ਮੈਂ ਆਵਾਸ ਅਧਿਕਾਰੀ ਨੂੰ ਨੋਟਿਸ ਦਿੱਤਾ ਕਿ ਸਵਾਰੀਆਂ ਨੂੰ ਛੱਡ ਕੇ, ਉਹ ਮੈਨੂੰ ਤੇ ਜਹਾਜ਼ ਨੂੰ ਨਹੀਂ ਰੋਕ ਸਕਦੇ, ਪਰ ਉਨ੍ਹਾਂ ਨੇ ਇਸ ਦੀ ਪਰਵਾਹ ਨਹੀਂ ਕੀਤੀ।

ਤੁਹਾਡਾ ਏਜੰਟ ਮੀ. ਸੀ.ਗਾਰਡਨ ਜੋਨਸਨ ਮੇਰੇ ਬਿਲਕੁਲ ਵਿਰੁੱਧ ਚਲ ਰਿਹਾ ਹੈ। ਮੈਨੂੰ ਨਹੀਂ ਪਤਾ ਕਿਉਂ। ਸਾਡੇ ਇੱਥੇ ਪਹੁੰਚਣ ਤੋਂ ਪਹਿਲਾਂ ਉਸ ਨੇ ਅਖ਼ਬਾਰਾਂ ਵਿਚ ਸਾਡੇ ਵਿਰੁੱਧ ਕਈ ਲੇਖ ਦਿੱਤੇ ਜੋ ੨੩ ਮਈ, ੧੯੧੪ ਨੂੰ ਵਿਕਟੋਰੀਆ ਬੰਦਰਗਾਹ ਵਿਖੇ ਪ੍ਰਕਾਸ਼ਿਤ ਹੋਏ। ਉਸ ਦਾ ਹੁਕਮ ਮੰਨ ਕੇ ਜਹਾਜ਼ ਦੇ ਕਪਤਾਨ ਯਾਨਾਮਾਤੋ ਨੇ ਸਾਡੇ ਵਿਰੁੱਧ ਬਹੁਤ ਕੁਝ ਕੀਤਾ। ਉਸ ਦਾ ਕਾਰਨ ਕੀ ਹੈ ਸਾਨੂੰ ਨਹੀਂ ਪਤਾ। ਸਾਡੇ 'ਤੇ ਨਿਗਰਾਨੀ ਰੱਖ ਰਹੇ ਪਹਿਰੇਦਾਰ ਪਾਸੋਂ ਮੁੱਖ ਅਧਿਕਾਰੀ ਮੀਆਜੀ ਨੇ ਇਹ ਜਾਨਣ ਲਈ ਵਧ ਤੋਂ ਵਧ ਕੋਸ਼ਿਸ਼ ਕੀਤੀ ਕਿ ਕਾਮਾਗਾਟਾਮਾਰੂ ਤੇ ਭਾਰਤੀਆਂ ਨੇ ਚੋਖਾ ਵਪਾਰ ਕੀਤਾ ਹੈ ਅਤੇ ਇਕ ਦਿਨ ਵਿਚ ਇਕ ਲੱਖ ਡਾਲਰ ਤੇ ਸੋਨਾ ਇਕੱਠਾ ਕੀਤਾ ਹੈ। ਉਹ ਇਹ ਰਕਮ ਤਟ 'ਤੇ ਪਹੁੰਚਣ ਉਪਰੰਤ ਮੇਰੇ ਹਵਾਲੇ ਕਰਨਾ ਚਾਹੁੰਦੇ ਸਨ। ਉਨ੍ਹਾਂ ਨੇ ਰਕਮ ਦੇਣ ਲਈ ਮੇਰੇ ਦਸਤਖਤ ਕਰਵਾਉਣ ਲਈ ਵਕੀਲ ਨੂੰ ਸੱਦਿਆ ਸੀ ਪਰ ਕਪਤਾਨ ਨੇ ਉਸ ਨੂੰ ਜਹਾਜ਼ 'ਤੇ ਨਹੀਂ ਆਉਣ ਦਿੱਤਾ। ਇਸ ਬਾਰੇ ਅਖ਼ਬਾਰਾਂ ਦੀਆਂ ਕਟਿੰਗਾਂ ਇਸ ਪੱਤਰ ਨਾਲ ਨੱਥੀ ਹਨ।

ਅੱਜ ਸਵੇਰੇ ੧੦:੦੦ ਵਜੇ ਕਪਤਾਨ ਨੇ ਮੈਨੂੰ ਇਕ ਪੱਤਰ ਦਿੱਤਾ ਜਿਸ ਵਿਚ ਕਿਹਾ ਗਿਆ ਸੀ ਕਿ ਮੈਂ ਕਿਰਾਇਆਨਾਮਾ ਇਕ ਰਹੀਮ ਸਿੰਘ ਨਾਮੀ ਬੰਦੇ, ਜਿਸ ਨੂੰ ਮੈਂ ਜਾਣਦਾ ਨਹੀਂ, ਦੇ ਨਾਮ 'ਤੇ ਤਬਦੀਲ ਕਰ ਦੇਵਾਂ, ਜਿਸ ਉਪਰੰਤ ਉਹ ਕਿਰਾਇਆ ਦੇਵੇਗਾ। ਭਾਵੇਂ ਮੈਨੂੰ ਇਕ ਲੱਖ ਡਾਲਰ ਤੇ ਸੋਨੇ ਦਾ ਨੁਕਸਾਨ ਹੋਇਆ, ਫਿਰ ਵੀ ਮੈਂ ਮੰਨੀ ਹੋਈ ਭਾੜੇ ਦੀ ਰਕਮ ਬਿਨਾਂ ਕਿਸੇ ਢਿੱਲ ਮੱਠ ਦੇ ਦੇਣ ਲਈ ਹਾਂ ਕਰ ਦਿੱਤੀ। ਮੈਂ ਆਪਣੇ ਨੁਕਸਾਨ ਬਾਰੇ ਜ਼ਾਲਮ ਸਰਕਾਰ ਨੂੰ ਤਾਰਾਂ ਦਿੱਤੀਆਂ ਪਰ ਉਸ ਨੇ ਕੋਈ ਕਾਰਵਾਈ ਨਹੀਂ ਕੀਤੀ। ਇੱਥੇ ਮੈਂ ੨੨ ਤਾਰਾਂ ਦੀਆਂ ਨਕਲਾਂ ਭੇਜ ਰਿਹਾਂ ਹਾਂ ਜਿਹੜੀਆਂ ਕਿ

ਮੈਂ ਦਿੱਤੀਆਂ ਹਨ। ਮੈਂ ਅਤੇ ਮੇਰੀਆਂ ਸਵਾਰੀਆਂ ੬ ਦਿਨਾਂ ਤਕ ਭੁੱਖੀਆਂ ਰਹੀਆਂ ਕਿਉਂਕਿ ਆਵਾਸ ਅਧਿਕਾਰੀਆਂ ਨੇ ਸਾਡੇ ਵਿੱਚੋਂ ਕਿਸੇ ਨੂੰ ਵੀ ਕਿਤੇ ਜਾ ਕੇ ਖਾਣ-ਪੀਣ ਦੀਆ ਚੀਜ਼ਾਂ ਲਿਆਉਣ ਲਈ ਆਗਿਆ ਨਹੀਂ ਦਿੱਤੀ। ਇਸ ਬਾਰੇ ਆਵਾਸ ਵਿਭਾਗ ਵਿਰੁੱਧ ਦੋਸ਼ ਬਿਲਕੁਲ ਸਪਸ਼ਟ ਹਨ।

ਉਨ੍ਹਾਂ ਨੇ ਮੇਰੀ ਨਜ਼ਰਬੰਦੀ ਅਤੇ ਤਸੀਹਿਆਂ ਬਾਰੇ ਮੈਨੂੰ ਕੋਈ ਕਾਰਨ ਨਹੀਂ ਦੱਸਿਆ। ਉਨ੍ਹਾਂ ਦਾ ਮੰਤਵ ਇਹ ਸੀ ਕਿ ਮੈਂ ਜੇਕਰ ਤੱਟ 'ਤੇ ਗਿਆ ਤਾਂ ਉੱਥੇ ਰਕਮ ਜਮ੍ਹਾਂ ਕਰਾ ਦੇਵਾਂਗਾ ਨਹੀਂ ਤਾਂ ਕਪਤਾਨ ਜਹਾਜ਼ ਲੈ ਕੇ ਚਲਾ ਜਾਵੇਗਾ। ਮੈਂ ਉਨ੍ਹਾਂ ਨੂੰ ਪੈਸਿਆਂ ਦੀ ਖਾਤਰ ਜਹਾਜ਼ ਵਾਪਸ ਨਹੀਂ ਮੋੜਨ ਦਿੱਤਾ ਭਾਵੇਂ ਕਿ ਮੇਰਾ ਬਹੁਤ ਨੁਕਸਾਨ ਹੋਇਆ। ਮੈਨੂੰ ਨਹੀਂ ਪਤਾ ਕਿ ਹੋਰ ਕਿੰਨੇ ਦਿਨ ਜਹਾਜ਼ ਵਿਚ ਕੈਦੀ ਬਣ ਕੇ ਰਹਿਣਾ ਪਵੇਗਾ, ਪਰ ਮੈਂ ਫੈਸਲਾ ਹੋਣ ਤਕ ਵਾਪਸ ਨਹੀਂ ਮੁੜਾਂਗਾ।

ਜੇਕਰ ਮੈਂ ਬਚ ਕੇ ਆ ਗਿਆ ਤਾਂ ਹੋਰ ਗੱਲਾਂ ਮੈਂ ਤੁਹਾਨੂੰ ਮਿਲ ਕੇ ਕਰਾਂਗਾ। ਕਿਰਪਾ ਕਰ ਕੇ ਮੇਰੀ ਚਿੱਠੀ ਅਖ਼ਬਾਰ ਵਿਚ ਪ੍ਰਕਾਸ਼ਿਤ ਕਰਾ ਦੇਣੀ, ਕਿਉਂਕਿ ਮੈਂ ਦੁਨੀਆ ਦੀਆਂ ਤਾਕਤਾਂ ਨੂੰ, ਕੈਨੇਡਾ ਸਰਕਾਰ ਵੱਲੋਂ ਮੈਨੂੰ ਮੇਰੇ ਵਪਾਰ ਵਿਚ ਪਹੁੰਚਾਏ ਗਏ ਨੁਕਸਾਨ ਤੋਂ ਜਾਣੂ ਕਰਾਉਣਾ ਚਾਹੁੰਦਾ ਹਾਂ। ਕੋਈ ਵੀ ਦੇਸ਼ ਇਸ ਤਰ੍ਹਾਂ ਨਹੀਂ ਕਰਦਾ। ਜੇਕਰ ਮੇਰਾ ਉਪਰੋਕਤ ਬਿਆਨ ਗਲਤ ਹੈ ਤਾਂ ਕੈਨੇਡਾ ਸਰਕਾਰ ਮੇਰੇ 'ਤੇ ਮੁਕੱਦਮਾ ਚਲਾ ਸਕਦੀ ਹੈ।

ਤੁਹਾਡੇ ਮਿਲਵਰਤਨ ਦੀ ਆਸ ਕਰਦਾ ਹੋਇਆ,
ਗੁਰਦਿੱਤ ਸਿੰਘ
ਕਿਰਾਏਦਾਰ, ਐਸ.ਐਸ. ਕਾਮਾਗਾਟਾਮਾਰੂ,
ਵੈਨਕੂਵਰ ਬੀ.ਸੀ.।"

੨੩ ਜੂਨ, ੧੯੧੪ ਨੂੰ ਬਾਬਾ ਗੁਰਦਿੱਤ ਸਿੰਘ ਜੀ ਨੇ ਆਪਣੇ ਵਕੀਲ ਨਾਲ ਫੇਰ ਇਕ ਵਾਰ ਗੱਲਬਾਤ ਕੀਤੀ। ਵੈਨਕੂਵਰ ਵਿਚ ਵੱਸਦੇ ਸਿੱਖਾਂ ਨੂੰ ਪਤਾ ਲੱਗਾ ਕਿ ਜਪਾਨੀ ਜਹਾਜ਼ ਦੀ ਅਗਲੀ ਕਿਸ਼ਤ ਦਾ ਭੁਗਤਾਨ ਕਰਨਾ ਬਾਕੀ ਹੈ ਤਾਂ ਉਨ੍ਹਾਂ ਨੇ ਸਿੱਖ ਸੰਗਤਾਂ ਪਾਸੋਂ ਤੁਰੰਤ ੧੧੦੦੦ ਡਾਲਰ ਇਕੱਠੇ ਕਰ ਕੇ ਭੁਗਤਾਨ ਕਰ ਦਿੱਤਾ। ਕੈਨੇਡੀਅਨ ਸਰਕਾਰ ਨੇ ਸਿੱਖਾਂ ਦੀ ਗਤੀਵਿਧੀਆਂ ਦਾ ਪਤਾ ਲਗਾਉਣ ਲਈ ਜਾਸੂਸ ਵਿਲੀਅਮ ਹਾਪਕਿਨਸਨ ਦੀਆ ਸੇਵਾਵਾਂ ਪ੍ਰਾਪਤ ਕਰ ਲਈਆਂ। ਵਿਲੀਅਮ ਹਾਪਕਿਨਸਨ ਕਲਕੱਤਾ ਨਿਵਾਸੀ ਗੋਰੇ ਬਾਪ ਅਤੇ ਭਾਰਤੀ ਮਾਂ ਦਾ ਪੁੱਤਰ ਸੀ। ਇਸ ਨੂੰ ਪੰਜਾਬੀ ਬੋਲਣ ਅਤੇ ਲਿਖਣ ਦੀ ਮੁਹਾਰਤ ਹਾਸਲ ਸੀ। ਇਸ ਨੇ ਜਹਾਜ਼ ਅੰਦਰ ਤਾਲਮੇਲ ਪੈਦਾ ਕਰ ਕੇ ਡਾ. ਰਘੂਨਾਥ ਨੂੰ ਲਾਲਚ ਦੇ ਕੇ ਆਪਣਾ ਏਜੰਟ ਕਾਇਮ ਕਰ ਲਿਆ। ਇਸੇ ਤਰ੍ਹਾਂ ਉਸ ਨੇ ਆਪਣੀ ਘੁਸਪੈਠ ਕਰ ਕੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਸਿਆਣ ਤੋਂ ਆ ਕੇ ਕੈਨੇਡਾ

ਵਿਚ ਵਸੇ ਸ. ਬੇਲਾ ਸਿੰਘ ਅਤੇ ਕਈ ਹੋਰਾਂ ਨੂੰ ਆਪਣੇ ਸਾਥੀ ਬਣਾ ਲਿਆ। ਇਸੇ ਦਿਨ ਜਹਾਜ਼ ਦੇ ਸੈਕਟਰੀ ਸ. ਉਮਰਾਉ ਸਿੰਘ ਵੱਲੋਂ ਵੈਨਕੂਵਰ ਦੇ ਬੀ.ਸੀ. ਨੂੰ ਟੈਲੀਗ੍ਰਾਮ ਭੇਜੀ ਗਈ ਜਿਸ ਦੀ ਇਕ ਨਕਲ ਖਾਲਸਾ ਅਖ਼ਬਾਰ ਲਾਇਲਪੁਰ ਨੂੰ ਪ੍ਰਕਾਸ਼ਿਤ ਕਰਨ ਹਿਤ ਭੇਜੀ ਗਈ। ਇਸ ਅਨੁਸਾਰ,

"ਕਾਮਾਗਾਟਾਮਾਰੂ ਦੇ ਭਾਰਤੀ ਯਾਤਰੀਆਂ ਨੂੰ ਨਜਾਇਜ਼ ਤੌਰ 'ਤੇ ਜਹਾਜ਼ ਵਿਚ ਕੈਦ ਕਰ ਕੇ ਰੱਖਿਆ ਗਿਆ ਹੈ। ਖਾਣ-ਪੀਣ ਦਾ ਸਾਮਾਨ ਤੇ ਪਾਣੀ ਲੈਣ ਅਤੇ ਕਾਨੂੰਨੀ ਸਲਾਹਕਾਰ ਤੇ ਦੋਸਤਾਂ ਨੂੰ ਮਿਲਣ ਤੋਂ ਰੋਕਿਆ ਗਿਆ। ਐਸੇ ਵਹਿਸ਼ੀਆਨਾ ਰਵੱਈਏ ਤੇ ਗੈਰ ਕਾਨੂੰਨੀ ਸਲੂਕ ਵਿਰੁੱਧ ਵੱਡੇ ਪੈਮਾਨੇ ਤੇ ਰੋਸਮਈ ਸਭਾ। ਹਿੰਦੁਸਤਾਨੀ ਕਦੀ ਵੀ ਇਸ ਨੂੰ ਨਹੀਂ ਭੁੱਲਣਗੇ ਤੇ ਨਾ ਹੀ ਮੁਆਫ਼ ਕਰਨਗੇ। ਇਸ ਨੂੰ ਵਿਆਪਕ ਰੂਪ ਵਿਚ ਪ੍ਰਸਾਰਿਤ ਕਰੋ।"

੨੫ ਜੂਨ ਨੂੰ ਵੈਨਕੂਵਰ ਵਿਖੇ ਯਾਤਰੂਆਂ ਵੱਲੋਂ ਹੇਬੀਅਸ ਕਾਰਪਸ ਰਿਟ ਦਾਇਰ ਕੀਤੀ ਗਈ। ਇਸ ਬਾਰੇ ੧੯ ਜੁਲਾਈ ਦੇ ਅਖ਼ਬਾਰ ਮਾਡਰਨ ਰਿਵੀਊ, ਵਿਚ ਖ਼ਬਰ ਪ੍ਰਕਾਸ਼ਿਤ ਹੋਈ ਜਿਸ ਅਨੁਸਾਰ,

"ਕਾਮਾਗਾਟਾਮਾਰੂ ਜਹਾਜ਼ ਦੇ ਭਾਰਤੀ ਯਾਤਰੀਆਂ ਵੱਲੋਂ ਹੇਬੀਅਸ ਕਾਰਪਸ ਰਿਟ ਦਾਇਰ ਕੀਤੀ ਗਈ ਸੀ ਪਰ ਉਸ ਅਪੀਲ ਦੀ ਸੁਣਵਾਈ ਵਿਕਟੋਰੀਆ ਵਿਚ ਹੋਵੇਗੀ। ਉਸ ਦਿਨ ਫੈਸਲਾ ਭਾਵੇਂ ਕੋਈ ਵੀ ਹੋਵੇ, ਹਾਰਨ ਵਾਲੀ ਪਾਰਟੀ ਨੂੰ ਕੈਨੇਡਾ ਦੀ ਸੁਪਰੀਮ ਕੋਰਟ ਵਿਚ ਅਪੀਲ ਕਰਨ ਦਾ ਅਧਿਕਾਰ ਹੋਵੇਗਾ ਅਤੇ ਪ੍ਰੀਵੀ ਕੌਂਸਲ ਪਾਸ ਵੀ ਜਾ ਸਕੇਗੀ। ਭਾਰਤੀ ਇਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਨੂੰ ਨਜਾਇਜ਼ ਤੌਰ 'ਤੇ ਜਹਾਜ਼ ਵਿਚ ਕੈਦ ਕਰ ਕੇ ਰੱਖਿਆ ਗਿਆ ਹੈ ਅਤੇ ਬਰਤਾਨਵੀ ਨਾਗਰਿਕ ਹੋਣ ਦੇ ਨਾਤੇ ਉਨ੍ਹਾਂ ਨੂੰ ਹੇਬੀਅਸ ਕਾਰਪਸ ਰਿਟ ਦਾਇਰ ਕਰਨ ਦਾ ਅਧਿਕਾਰ ਹੈ ਤਾਂ ਕਿ ਉਹ ਉਨ੍ਹਾਂ ਦੀ ਨਾਜਾਇਜ਼ ਨਜ਼ਰਬੰਦੀ ਦਾ ਮਾਮਲਾ ਅਦਾਲਤ ਜਾਂ ਜੱਜ ਦੇ ਸਾਹਮਣੇ ਰੱਖ ਸਕਣ।"

੫ ਜੁਲਾਈ, ੧੯੧੪ ਈ: ਨੂੰ ਪੰਜ ਯਾਤਰੀਆਂ ਨੇ ਕੁਝ ਭਾਰਤੀਆਂ ਨਾਲ ਜੋ ਕੈਨੇਡਾ ਵਿਚ ਰਹਿ ਰਹੇ ਸਨ ਆਵਾਸ ਅਧਿਕਾਰੀਆਂ ਦੀ ਨਿਗਰਾਨੀ ਵਿਚ ਮੁਲਾਕਾਤ ਕੀਤੀ। ਜਹਾਜ਼ ਵਿਚ ਸਵਾਰ ਬਾਕੀ ਯਾਤਰੀਆਂ ਨੇ ਇਨ੍ਹਾਂ ਪੰਜਾਂ ਨੂੰ ਦੁਬਾਰਾ ਜਹਾਜ਼ ਵਿਚ ਲੈਣ ਤੋਂ ਨਾਂਹ ਕਰ ਦਿੱਤੀ। ਇਸ ਕਾਰਨ ਇਨ੍ਹਾਂ ਪੰਜਾਂ ਨੂੰ ਕੁਝ ਦਿਨਾਂ ਲਈ [illegible] ਵਿਚ ਹੀ ਰਹਿਣਾ ਪਿਆ।

੬ ਜੁਲਾਈ ਨੂੰ ਇਨ੍ਹਾਂ ਨੂੰ ਵਾਪਸ ਜਹਾਜ਼ ਵਿਚ ਲਿਆ ਗਿਆ। ੮ ਜੁਲਾਈ ਨੂੰ ਕੈਨੇਡਾ ਸਰਕਾਰ ਵੱਲੋਂ ਦੇਸ਼ ਨਿਕਾਲੇ ਦਾ ਹੁਕਮ ਜਾਰੀ ਕਰ ਦਿੱਤਾ ਗਿਆ ਜਿਸ ਅਨੁਸਾਰ,

"ਅਦਾਲਤ ਵੱਲੋਂ ਕਾਨੂੰਨ ਦੀ ਵੈਧਤਾ ਨੂੰ ਕਾਇਮ ਰੱਖਦੇ ਹੋਏ, ਹਿੰਦੂਆਂ ਨੂੰ ਛੱਡ ਕੇ ਦਿੱਤੇ ਫੈਸਲੇ ਅਨੁਸਾਰ, ਵੈਨਕੂਵਰ ਸਥਿਤ ਆਵਾਸ ਅਧਿਕਾਰੀਆਂ ਨੂੰ ਨਿਰਦੇਸ਼ ਦਿੱਤਾ ਗਿਆ ਹੈ ਕਿ ਕਾਮਾਗਾਟਾਮਾਰੂ ਉੱਪਰ ਸਵਾਰ ਯਾਤਰੀਆਂ ਦੇ ਦੇਸ਼ ਨਿਕਾਲੇ ਲਈ ਕਾਰਵਾਈ ਕੀਤੀ ਜਾਵੇ।"

੧੧ ਜੁਲਾਈ ਨੂੰ ਜਹਾਜ਼ ਦੇ ਕਪਤਾਨ ਨੇ ਆਪਣੇ ਆਪ, ਫਸਟ ਇੰਜੀਨੀਅਰ ਸੈਕੰਡ ਤੇ ਫੋਰਥ ਮੇਟ ਅਤੇ ਪਾਣੀ ਵਾਲੇ ਤੋਂ ਬਿਨਾਂ ਬਾਕੀ ਸਾਰੇ ਯਾਤਰੀਆਂ ਨੂੰ ਤੱਟ 'ਤੇ ਜਾਣ ਤੋਂ ਰੋਕ ਦਿੱਤਾ। ਜਾਸੂਸ ਹਾਪਕਿਨਸਨ ਵੱਲੋਂ ਦਿੱਤੀਆਂ ਰਿਪੋਰਟਾਂ ਦੇ ਆਧਾਰ 'ਤੇ ਸਰਕਾਰ ਨੇ ਜਹਾਜ਼ ਅੰਦਰ ਰਾਸ਼ਨ-ਪਾਣੀ ਜਾਣ ਦੀ ਮੁਕੰਮਲ ਪਾਬੰਦੀ ਲਗਾ ਦਿੱਤੀ। ਸਿੱਖਾਂ ਦੇ ਹਮਦਰਦ ਕੈਨੇਡਾ ਨਿਵਾਸੀ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ ਨਗਰ ਭਿੱਖੀਵਿੰਡ ਦੇ ਸ. ਭਾਗ ਸਿੰਘ, ਪਿੰਡ ਖੁਰਦਪੁਰ ਜ਼ਿਲ੍ਹਾ ਜਲੰਧਰ ਦੇ ਭਾਈ ਬਲਵੰਤ ਸਿੰਘ, ਪਿੰਡ ਦਲੇਰ ਸਿੰਘ ਵਾਲਾ ਜ਼ਿਲ੍ਹਾ ਮਾਨਸਾ ਦੇ ਸ. ਬਤਨ ਸਿੰਘ, ਸ. ਹਰਨਾਮ ਸਿੰਘ ਸਾਹਰੀ ਅਤੇ ਸ. ਸੁੰਦਰ ਸਿੰਘ ਬਾੜੀਆਂ ਨੂੰ ਕੈਨੇਡਾ ਸਰਕਾਰ ਆਪਣੇ ਦੁਸ਼ਮਣ ਸਮਝਣ ਲੱਗ ਪਈ। ਜਾਸੂਸੀ ਰਿਪੋਰਟਾਂ ਦੇ ਆਧਾਰ 'ਤੇ ਇਨ੍ਹਾਂ ਉੱਪਰ ਸਖਤੀਆਂ ਕੀਤੀਆਂ ਜਾਣ ਲੱਗ ਪਈਆਂ।

੧੮ ਜੁਲਾਈ, ੧੯੧੪ ਈ: ਨੂੰ ਜਹਾਜ਼ ਦੇ ਏਜੰਟ ਜੋਨਸਟੋਨ ਨੇ ਉੱਥੇ ਪਹੁੰਚ ਕੇ ਜਹਾਜ਼ ਦੀ ਵਾਪਸੀ ਬਾਰੇ ਵਿਚਾਰ ਕਰਨੀ ਚਾਹੀ ਪਰੰਤੂ ਬਾਬਾ ਗੁਰਦਿੱਤ ਸਿੰਘ ਜੀ ਨੇ ਉਨ੍ਹਾਂ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ। ਜਹਾਜ਼ ਵਿਚ ਬੰਦੀ ਮੁਸਾਫਿਰਾਂ ਨੇ ਕੈਨੇਡਾ ਸਰਕਾਰ ਦੇ ਗਵਰਨਰ ਜਨਰਲ ਨੂੰ ਤਾਰ ਰਾਹੀਂ ਇਨਸਾਫ ਦੀ ਮੰਗ ਕੀਤੀ। ਉਨ੍ਹਾਂ ਨੇ ਕਿਹਾ ਕਿ ਉਹ ਪੰਜਾਬੀ ਸਿੱਖ ਕਿਸਾਨ ਹਨ ਅਤੇ ਕੈਨੇਡਾ ਵਿਚ ਮਿਹਨਤ ਕਰ ਕੇ ਆਪਣਾ ਰੁਜਗਾਰ ਕਰਨ ਲਈ ਆਏ ਹਨ। ਉਹ ਕੈਨੇਡਾ ਦੇ ਵਿਕਾਸ ਵਿਚ ਆਪਣਾ ਯੋਗਦਾਨ ਪਾਉਣ ਲਈ ਇੱਥੇ ਪਹੁੰਚੇ ਹਨ। ੩੫੦੦੦ ਡਾਲਰ ਖਰਚਣ ਦੇ ਬਾਵਜੂਦ ਵੀ ਉਨ੍ਹਾਂ ਨੂੰ ਅਪਰਾਧੀ ਕੈਦੀਆਂ ਵਾਂਗ ਰੱਖਿਆ ਜਾ ਰਿਹਾ ਹੈ। ਇਸ ਅਪੀਲ ਦਾ ਵੀ ਕੋਈ ਅਸਰ ਨਾ ਹੋਇਆ ਅਤੇ ਰੱਦ ਕਰ ਦਿੱਤੀ ਗਈ।

੧੯ ਜੁਲਾਈ, ੧੯੧੪ ਈ: ਨੂੰ ਆਵਾਸ ਅਧਿਕਾਰੀਆਂ ਦੀ 'ਸੀ ਲਾਈਨ' ਨਾਮੀ ਕਿਸ਼ਤੀ ਦੇ ਨਾਲ ੧੨੫ ਪੁਲਿਸ ਵਾਲਿਆਂ ਸਮੇਤ ਇਕ ਹੋਰ ਕਿਸ਼ਤੀ ਜਹਾਜ਼ ਦੇ ਨੇੜੇ ਲਾਈ ਗਈ। ਸਿਪਾਹੀਆਂ ਨੇ ਯਾਤਰੀਆਂ 'ਤੇ ਫਾਇਰਿੰਗ ਸ਼ੁਰੂ ਕਰ ਦਿੱਤੀ। ਇਸ ਨਾਲ ਜਹਾਜ਼ ਦੇ ਯਾਤਰੀ ਭੜਕ ਉੱਠੇ ਅਤੇ ਉਨ੍ਹਾਂ ਨੇ ਜਹਾਜ਼ ਵਿਚ ਮੌਜੂਦ ਕੋਲੇ ਨਾਲ ਇਨ੍ਹਾਂ 'ਤੇ ਹਮਲਾ ਕਰ ਦਿੱਤਾ। ਇਹ ਲੜਾਈ ੨੦ ਮਿੰਟ ਤਕ ਚੱਲਦੀ ਰਹੀ। ਬਾਬਾ ਗੁਰਦਿੱਤ ਸਿੰਘ ਜੀ ਅਨੁਸਾਰ ਪੁਲਿਸ ਅਧਿਕਾਰੀਆਂ ਨਾਲ ਡਾ. ਰਘੂਨਾਥ ਵੀ ਸ਼ਾਮਲ ਸੀ ਜਿਸ ਨੂੰ ਬਤੌਰ ਜਾਸੂਸ ਵਰਤਣ ਲਈ ਕੈਨੇਡਾ ਸਰਕਾਰ ਨੇ ਉਤਰਨ ਦੀ ਆਗਿਆ ਦੇ ਦਿੱਤੀ ਸੀ। ਇਸ ਦੇ ਨਾਲ ਹੀ ਜਾਸੂਸ ਹਾਪਕਿਨਸਨ ਅਤੇ ਡਾ. ਰਘੂਨਾਥ

ਦੀ ਜਹਾਜ਼ ਉੱਪਰ ਕਬਜ਼ਾ ਕਰਨ ਦੀ ਯੋਜਨਾ ਫੇਲ ਹੋ ਗਈ।

੨੧ ਜੁਲਾਈ ਨੂੰ ਐਚ.ਐਮ.ਐਮ. ਰੇਨਬੋ ਜੰਗੀ ਜਹਾਜ਼ ਕਾਮਾਗਾਟਾਮਾਰੂ ਦੇ ਨੇੜੇ ਤਾਇਨਾਤ ਕਰ ਦਿੱਤਾ ਗਿਆ। ਬਹੁਤ ਸਾਰੇ ਭਾਰਤੀ ਜਿਨ੍ਹਾਂ ਦੀ ਗਿਣਤੀ ੧੦੦੦੦ ਦੇ ਕਰੀਬ ਦੱਸੀ ਜਾਂਦੀ ਹੈ, ਤੱਟ 'ਤੇ ਇਕੱਠੇ ਹੋਣੇ ਸ਼ੁਰੂ ਹੋ ਗਏ ਸਨ। ਕੈਨੇਡਾ ਸਰਕਾਰ ਨੇ ਰੇਨਬੋ ਦੇ ਕਾਮਾਂਡਰ ਨੂੰ ਨਿਰਦੇਸ਼ ਦਿੱਤੇ ਕਿ ਉਹ ਆਪਣੇ ਬੰਦੇ ਕਾਮਾਗਾਟਾਮਾਰੂ ਜਹਾਜ਼ 'ਤੇ ਭੇਜੇ ਤਾਂ ਕਿ ਇਸ ਵਿੱਚੋਂ ਗੈਰ ਸਿੱਖਾਂ ਦੀ ਗਿਣਤੀ ਘੱਟ ਕੀਤੀ ਜਾ ਸਕੇ। ਦੇਸ਼ ਨਿਕਾਲੇ ਦੀ ਪਾਲਣਾ ਨਾ ਕਰਨ 'ਤੇ ਜਹਾਜ਼ ਦੇ ਮਾਲਕ ਅਤੇ ਕਿਰਾਏਦਾਰ ਵਿਰੁੱਧ ਵੀ ਕਾਨੂੰਨੀ ਕਾਰਵਾਈ ਸ਼ੁਰੂ ਕਰ ਦਿੱਤੀ ਜਾਵੇ। ਸ਼ਾਮ ਨੂੰ ਵੈਨਕੂਵਰ ਦੇ ਗੁਰਦੁਆਰਾ ਸਾਹਿਬ ਵਿਚ ਦੀਵਾਨ ਸਜਾਏ ਗਏ ਜਿਸ ਵਿਚ ਸਖਤ ਰੋਸ ਦਾ ਪ੍ਰਗਟਾਵਾ ਕੀਤਾ ਗਿਆ ਅਤੇ ਮਤਾ ਪਾਸ ਕੀਤਾ ਗਿਆ ਕਿ ਜੇਕਰ ਜਹਾਜ਼ ਉੱਪਰ ਗੋਲੀ ਚੱਲੀ ਜਾਂ ਕੈਦੀ ਮੁਸਾਫਿਰਾਂ ਦੇ ਜਾਨ-ਮਾਲ ਦਾ ਨੁਕਸਾਨ ਹੋਇਆ ਤਾਂ ਵੈਨਕੂਵਰ ਵਿਚ ਵੱਸਦੇ ਸਿੱਖ ਸਾੜ ਫੂਕ ਕਰਨਗੇ।

੨੨ ਜੁਲਾਈ ਨੂੰ ਮੁਸਾਫਿਰਾਂ ਦੀਆਂ ਲੋੜਾਂ ਅਨੁਸਾਰ ਰਾਸ਼ਨ ਪਾਣੀ ਅਤੇ ਤੇਲ ਦੇ ਦਿੱਤਾ ਗਿਆ। ੨੨ ਜੁਲਾਈ, ੧੯੧੪ ਈ: ਨੂੰ ਦੀ ਪਾਈਨੀਅਰ ਵਿਚ ਖ਼ਬਰ ਪ੍ਰਕਾਸ਼ਿਤ ਹੋਈ:

> " ਕਾਮਾਗਾਟਾਮਾਰੂ ਵਿਚ ਸਵਾਰ ਹਿੰਦੂਆਂ (ਸਿੱਖਾਂ) ਨੇ ਅੱਜ ਉਨ੍ਹਾਂ ਸੌ ਹਥਿਆਰਬੰਦ ਪੁਲਿਸ ਵਾਲਿਆਂ ਨੂੰ ਕੁੱਟਿਆ ਜਿਹੜੇ ਜਹਾਜ਼ ਵਿਚ ਚੜ੍ਹਨ ਦੀ ਕੋਸ਼ਿਸ਼ ਕਰ ਰਹੇ ਸਨ ਅਤੇ ਜਹਾਜ਼ ਨੂੰ ਜਬਰਨ ਹਾਂਗਕਾਂਗ ਲਈ ਤੋਰਨਾ ਚਾਹੁੰਦੇ ਸਨ। ਜਹਾਜ਼ ਵਿੱਚੋਂ ਸੁੱਟੇ ਗਏ ਇੱਟਾਂ ਵੱਟਿਆਂ ਨਾਲ ਕਈ ਪੁਲਿਸ ਵਾਲੇ ਜ਼ਖ਼ਮੀ ਹੋ ਗਏ ਜਿਨ੍ਹਾਂ ਵਿਚ ਪੁਲਿਸ ਦਾ ਮੁਖੀ ਵੀ ਸ਼ਾਮਲ ਹੈ। ਜਹਾਜ਼ ਨੂੰ ਤੋਰਨ ਦੀ ਇਕ ਹੋਰ ਕੋਸ਼ਿਸ਼ ਸੋਮਵਾਰ ਕੀਤੀ ਜਾਵੇਗੀ। ਉਟਾਵਾ ਸਰਕਾਰ ਨੇ ਜੰਗੀ ਬੇੜੇ ਰੇਨਬੋ ਦੇ ਕਮਾਂਡਰ ਨੂੰ ਨਿਰਦੇਸ਼ ਦਿੱਤਾ ਹੈ ਕਿ ਉਹ ਆਪਣੇ ਬੰਦਿਆਂ ਦੀ ਟੁਕੜੀ ਕਾਮਾਗਾਟਾਮਾਰੂ ਦੇ ਪਾਸ ਭੇਜੇ ਜੋ ਕਿ ਵੀਰਵਾਰ ਨੂੰ ਰਵਾਨਾ ਹੋਵੇਗਾ। ਸਰਕਾਰ ਦੇ ਦੇਸ਼ ਨਿਕਾਲੇ ਬਾਰੇ ਹੁਕਮ ਦੀ ਪਾਲਣਾ ਨਾ ਕਰਨ ਲਈ ਕਾਮਾਗਾਟਾਮਾਰੂ ਦੇ ਮਾਲਕ ਅਤੇ ਕਿਰਾਏਦਾਰ ਵਿਰੁੱਧ ਕਾਨੂੰਨੀ ਕਾਰਵਾਈ ਵੀ ਸ਼ੁਰੂ ਕੀਤੀ ਹੈ। "

੨੩ ਜੁਲਾਈ ਨੂੰ ਸਵੇਰੇ ੫:੦੦ ਵਜੇ ਜਹਾਜ਼ ਨੇ ਲੰਗਰ ਚੁੱਕ ਲਿਆ ਅਤੇ ਰੇਨਬੋ ਦੇ ਪਹਿਰੇ ਹੇਠ ਯੋਹਕਾਮਾ ਵੱਲ ਰਵਾਨਾ ਹੋ ਗਿਆ। ੨੪ ਜੁਲਾਈ ਨੂੰ ਸਵੇਰੇ ੮:੦੦ ਵਜੇ ਤਕ ਰੇਨਬੋ ਦੇ ਸਖਤ ਪਹਿਰੇ ਹੇਠ ਜਹਾਜ਼ ਚੱਲਦਾ ਰਿਹਾ।

੧੫ ਅਗਸਤ, ੧੯੧੪ ਈ: ਨੂੰ ਇਹ ਯੋਹਕਾਮਾ ਪਹੁੰਚ ਗਿਆ। ੧੮ ਅਗਸਤ, ੧੯੧੪ ਈ: ਨੂੰ ਯੋਹਕਾਮਾ ਤੋਂ ਰਵਾਨਾ ਹੋ ਕੇ ੨੦ ਅਗਸਤ ਨੂੰ ਕੋਬੇ ਪਹੁੰਚਿਆ।

੩ ਸਤੰਬਰ ਨੂੰ ਕੋਬੇ ਤੋਂ ਰਵਾਨਾ ਹੋ ਗਿਆ। ੫ ਸਤੰਬਰ ਨੂੰ ਭਾਰਤੀ ਅੰਗਰੇਜ਼ੀ ਸਰਕਾਰ ਨੇ ਹੁਕਮ ਜਾਰੀ ਕਰ ਦਿੱਤਾ ਗਿਆ ਕਿ ਵਿਦੇਸ਼ ਤੋਂ ਪੁੱਜ ਰਹੇ ਯਾਤਰੀਆਂ ਦੀ ਪੁੱਛ-ਗਿੱਛ ਕੀਤੀ ਜਾਵੇ। ਇਸ ਕਾਰਜ ਲਈ ਲੁਧਿਆਣਾ ਵਿਖੇ ਇਕ ਦਫ਼ਤਰ ਵੀ ਖੋਲ ਦਿੱਤਾ ਗਿਆ।

੧੬ ਸਤੰਬਰ ਨੂੰ ਕਾਮਾਗਾਟਾਮਾਰੂ ਜਹਾਜ਼ ਸਿੰਘਾਪੁਰ ਪਹੁੰਚ ਗਿਆ। ਇੱਥੇ ਇਹ ਜਹਾਜ਼ ਇਕ ਦਿਨ ਲਈ ਰੁਕਿਆ। ਇੱਥੇ ਠਹਿਰਣ ਸਮੇਂ ਵੀ ੧੨ ਫੌਜੀ ਹਥਿਆਰਾਂ ਨਾਲ ਪੂਰੀ ਤਰ੍ਹਾਂ ਲੈਸ ਹੋ ਕੇ ਫੌਜੀ ਕਿਸ਼ਤੀ ਵਿਚ ਸਵਾਰ ਹੋ ਕੇ ਜਹਾਜ਼ 'ਤੇ ਪੂਰੀ ਨਿਗਰਾਨੀ ਰੱਖਦੇ ਰਹੇ।

੨੬ ਸਤੰਬਰ, ੧੯੧੪ ਈ: ਨੂੰ ਇਹ ਜਹਾਜ਼ ਸਵੇਰੇ ੬:੨੦ ਮਿੰਟ 'ਤੇ ਹੁਗਲੀ ਨਦੀ ਵਿਚ ਪ੍ਰਵੇਸ਼ ਕਰ ਕੇ ੨੯ ਸਤੰਬਰ ਨੂੰ ਕਲਕੱਤੇ ਤੋਂ ਕੋਈ ੨੬-੨੭ ਕਿਲੋਮੀਟਰ ਦੂਰ ਬਜਬਜ ਘਾਟ 'ਤੇ ਪਹੁੰਚ ਗਿਆ। ਇੱਥੇ ਸਾਰੇ ਜਹਾਜ਼ ਦੀ ਤਲਾਸ਼ੀ ਲਈ ਗਈ ਅਤੇ ਮੁਸਾਫਿਰਾਂ ਨੂੰ ਗੱਡੀ ਰਾਹੀਂ ਪੰਜਾਬ ਜਾਣ ਦੇ ਆਦੇਸ਼ ਦਿੱਤੇ ਗਏ। ੧੭ ਮੁਸਲਮਾਨ ਮੁਸਾਫਿਰ ਸਰਕਾਰ ਦਾ ਹੁਕਮ ਮੰਨ ਕੇ ਗੱਡੀ ਵਿਚ ਸਵਾਰ ਹੋ ਗਏ। ਪਰ ਜੁਝਾਰੂ ਸਿੱਖ ਬਾਬੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਸਹਿਤ ਜਲੂਸ ਦੇ ਰੂਪ ਵਿਚ ਕਲਕੱਤੇ ਵੱਲ ਨੂੰ ਪੈਦਲ ਚੱਲ ਪਏ। ਰਸਤੇ ਵਿਚ ਉਨ੍ਹਾਂ ਨੂੰ ਰੋਕ ਕੇ ਗੱਡੀ ਵਿਚ ਸਵਾਰ ਹੋਣ ਲਈ ਕਿਹਾ ਗਿਆ। ਬਾਬਾ ਗੁਰਦਿੱਤ ਸਿੰਘ ਜੀ ਨੇ ਉਨ੍ਹਾਂ ਨੂੰ ਦਲੀਲ ਦਿੱਤੀ ਕਿ ਉਹ ਇਕ ਵਪਾਰੀ ਹਨ ਅਤੇ ਉਨ੍ਹਾਂ ਨੇ ਕਲਕੱਤੇ ਜਾ ਕੇ ਜਪਾਨੀ ਕੰਪਨੀ ਨਾਲ ਹਿਸਾਬ-ਕਿਤਾਬ ਕਰਨਾ ਹੈ। ਇਸ ਗੱਲ 'ਤੇ ਅੰਗਰੇਜ਼ੀ ਅਫਸਰ ਦਾ ਇਨ੍ਹਾਂ ਨਾਲ ਤਕਰਾਰ ਹੋ ਗਿਆ। ਬਾਬਾ ਜੀ ਦੇ ੭ ਸਾਲਾ ਪੁੱਤਰ ਨੂੰ ਰੋਂਦੇ ਕੁਰਲਾਉਂਦੇ ਨੂੰ ਇਕ ਸਿਪਾਹੀ ਖਿੱਚ ਕੇ ਲੈ ਗਿਆ। ਅੰਗਰੇਜ਼ ਅਫਸਰ ਈਸਟਵੁੱਡ ਨੇ ਆਪਣੇ ਪਿਸਤੌਲ ਨਾਲ ਗੋਲੀ ਚਲਾ ਦਿੱਤੀ। ਇਕ ਗੋਲੀ ਸ. ਹਰਨਾਮ ਸਿੰਘ ਦੀ ਪੱਗ ਵਿਚ ਲੱਗ ਕੇ ਨਿਕਲ ਗਈ। ਦੂਸਰੀ ਗੋਲੀ ਉਦੋਨੰਗਲ ਪਿੰਡ ਦੇ ਸ. ਠਾਕਰ ਸਿੰਘ ਦੇ ਲੱਗਣ ਕਾਰਨ ਉਹ ਫੱਟੜ ਹੋ ਗਿਆ। ਮੁਸਾਫਿਰਾਂ ਵਿਚ ਭਗਦੜ ਮੱਚ ਗਈ। ਇਸੇ ਭਗਦੜ ਵਿਚ ਕਿਸੇ ਨੇ ਈਸਟਵੁੱਡ ਨੂੰ ਪਾਰ ਬੁਲਾ ਦਿੱਤਾ।

ਪੁਲਿਸ ਅਤੇ ਫੌਜ ਦੀਆਂ ਟੁਕੜੀਆਂ ਨੇ ਉਨ੍ਹਾਂ ਉੱਤੇ ਗੋਲੀ ਚਲਾਈ। ਫਲਸਰੂਪ ਨਿਮਨਲਿਖਤ ਮੁਸਾਫਿਰ ਗੋਲੀ ਨਾਲ ਸ਼ਹੀਦ ਹੋ ਗਏ ਜਿਨ੍ਹਾਂ ਦੀ ਸੂਚੀ ਹੇਠ ਲਿਖੇ ਅਨੁਸਾਰ ਹੈ:

| ਨਾਮ | ਪਿਤਾ ਦਾ ਨਾਮ | ਪਿੰਡ | ਥਾਣਾ |
|---|---|---|---|
| ੧. ਸ. ਸੀਹਾਨ ਸਿੰਘ | ਸ. ਸੇਵਾ ਸਿੰਘ | ਕੋਟ ਦਾਤਾ | ਸਰਹਾਲੀ |
| ੨. ਸ. ਇੰਦਰ ਸਿੰਘ | ਸ. ਵੀਰ ਸਿੰਘ | ਸਿੱਧਵਾਂ | ਰਾਹੋਂ |
| ੩. ਸ. ਅਰਜਨ ਸਿੰਘ | ਸ. ਲੱਖਾ ਸਿੰਘ | ਢੁੱਡੀਕੇ | ਜਲੰਧਰ |
| ੪. ਸ. ਲਛਮਣ ਸਿੰਘ | ਸ. ਦੇਵਾ ਸਿੰਘ | ਮਾਣੋਚਾਹਲ | ਤਰਨਤਾਰਨ |

| | | | |
|---|---|---|---|
| ੫. ਸ. ਨਰੈਣ ਸਿੰਘ | ਸ. ਬਚਨ ਸਿੰਘ | ਲੋਆਗੇ ਦੇਵਾ | ਜੀਰਾ |
| ੬. ਸ. ਰੂੜ ਸਿੰਘ | ਸ. ਲਾਭ ਸਿੰਘ | ਮਾਨੂਕੇ | ਅੰਮ੍ਰਿਤਸਰ |
| ੭. ਸ. ਭਜਨ ਸਿੰਘ | ਸ. ਅਨੋਖ ਸਿੰਘ | ਰਾਜੋਆਣਾ | ਧਨੌਲਾ |
| ੮. ਸ. ਚੰਨਣ ਸਿੰਘ | ਸ. ਕਾਹਨ ਸਿੰਘ | ਵਜੀਰਕੇ | ਬਰਨਾਲਾ |
| ੯. ਸ. ਸ਼ਿਵ ਸਿੰਘ | ਸ. ਮਹਿਤਾਬ ਸਿੰਘ | ਨਾਨਕੇ | ਤਰਨਤਾਰਨ |
| ੧੦. ਸ. ਰੂੜ ਸਿੰਘ | ਸ. ਸ਼ੇਰ ਸਿੰਘ | ਲੰਗਿਆਨਾ | ਬਾਜੇਵਾਲਾ |
| ੧੧. ਸ. ਕੇਹਰ ਸਿੰਘ | ਸ. ਝੰਡਾ ਸਿੰਘ | ਖਮਾਣੋ | |
| ੧੨. ਸ. ਈਸ਼ਰ ਸਿੰਘ | ਸ. ਬੂਵਾ ਸਿੰਘ | ਮਾਨਕੀ ਸਿੱਧੂ | ਜਗਰਾਉਂ |
| ੧੩. ਸ. ਇੰਦਰ ਸਿੰਘ | | | |
| ੧੪ ਸ. ਟਹਿਲ ਸਿੰਘ | ਸ. ਗੰਡਾ ਸਿੰਘ | ਰਾਮਵਾਲਾ | ਸਰਹਾਲੀ |
| ੧੫ ਸ. ਰਤਨ ਸਿੰਘ ਉਰਫ ਕਰਮ ਸਿੰਘ | ਸ. ਬਤਨ ਸਿੰਘ | ਜਮਸੇਰ | ਜਲੰਧਰ |
| ੧੬ ਸ. ਮਸਤਾ ਸਿੰਘ | ਸ. ਬਿਸ਼ਨ ਸਿੰਘ | ਲੀਲ ਮਾਜਰੀ | ਰਾਏਕੋਟ |
| ੧੭ ਸ. ਕਕੜ ਸਿੰਘ | ਸ. ਰਾਮ ਸਿੰਘ | ਪਾਖਰੀ | ਬਾਜੇਵਾਲ |

੩ ਲਾਸ਼ਾਂ ਦੀ ਪਹਿਚਾਣ ਨਹੀਂ ਸੀ ਹੋ ਸਕੀ। ਆਰ. ਕੇ. ਮਜੁਮਦਾਰ (ਬੰਗਾਲ) ਤੇ ਦੀਨਾਬੰਧੂ (ਉੜੀਸਾ) ਜਿਉਂਦੇ ਫੜੇ ਗਏ ਸਨ ਪਰ ਬਾਅਦ ਵਿਚ ਪੁਲਿਸ ਨੇ ਮਾਰ ਦਿੱਤੇ ਸਨ।

੨੫ ਜ਼ਖ਼ਮੀ ਹੋਏ, ਜਿਨ੍ਹਾਂ ਵਿੱਚੋਂ ਇਨ੍ਹਾਂ ਦੇ ਨਾਮ ਉਪਲੱਬਧ ਹਨ: ਜਨਾਬ ਪੀਰ ਬਖਸ਼, ਸ. ਬਾਦਲ ਸਿੰਘ, ਸ. ਮੰਗਲ ਸਿੰਘ, ਸ. ਰਲਾ ਸਿੰਘ, ਸ. ਟਹਿਲ ਸਿੰਘ, ਸ. ਇੰਦਰ ਸਿੰਘ, ਸ. ਪ੍ਰਭ ਸਿੰਘ, ਸ. ਇੰਦਰ ਸਿੰਘ, ਸ. ਹਜਾਰਾ ਸਿੰਘ, ਸ. ਬਹਾਦਰ ਸਿੰਘ, ਸ. ਮਲ ਸਿੰਘ, ਸ. ਸੁੰਦਰ ਸਿੰਘ, ਸ. ਸੁੱਚਾ ਸਿੰਘ, ਸ. ਸੁਨੇਰ ਸਿੰਘ, ਸ. ਗੁਰਦਿੱਤ ਸਿੰਘ, ਸ. ਬ੍ਰਿਜਪਾਲ ਸਿੰਘ, ਸ. ਬਖਤਾਵਰ ਸਿੰਘ, ਸ. ਬਿਸ਼ਨ ਸਿੰਘ, ਸ. ਮੁਨਸ਼ਾ ਸਿੰਘ, ਸ. ਦਰਬਾਰਾ ਸਿੰਘ, ਸ. ਨਾਰੰਗ ਸਿੰਘ ਹਨ। ਬਹੁਤ ਸਾਰੇ ਫੜ ਲਏ ਗਏ। ਇਨ੍ਹਾਂ ਸ਼ਹੀਦਾਂ ਨੇ ਦੇਸ਼ ਅੰਦਰ ਨਵੀਂ ਚੇਤਨਾ ਪੈਦਾ ਕਰ ਦਿੱਤੀ।

ਬਾਬਾ ਗੁਰਦਿੱਤ ਸਿੰਘ ਜੀ ਆਪਣੇ ਕੁਝ ਸਾਥੀਆਂ ਸਮੇਤ ਉੱਥੋਂ ਬਚ ਕੇ ਨਿਕਲਣ ਵਿਚ ਸਫਲ ਹੋ ਗਏ। ਜਿਨ੍ਹਾਂ ਦੇ ਨਾਮ ਹਨ ਸ. ਕਿਰਪਾ ਰਾਮ ਪਿੰਡ ਮੀਨਾਪੁਰ, ਸ. ਬਰਕਤ ਸਿੰਘ ਪਿੰਡ ਸੰਤਪੁਰ, ਸ. ਮਨਸ਼ਾ ਸਿੰਘ ਪਿੰਡ ਢੋਡਾ ਮਾਜਰਾ, ਸ. ਰਾਮ ਸਿੰਘ ਪਿੰਡ ਅਬਲੂ, ਸ. ਮਾਯਾ ਸਿੰਘ ਪਿੰਡ ਭੜਾਨਾ, ਸ. ਬੰਤਾ ਸਿੰਘ ਪਿੰਡ ਠੱਠਾ, ਸ. ਨੰਦ ਸਿੰਘ ਪਿੰਡ ਬਲੋਰ, ਸ. ਭਾਗ ਸਿੰਘ ਪਿੰਡ ਸਮਰਾ, ਸ, ਸੰਤਾ ਸਿੰਘ ਪਿੰਡ ਕੁਰਦੀ, ਸ. ਗੂਨਾ ਸਿੰਘ ਪਿੰਡ ਘਲੋਟੀ, ਸ. ਅਰਜਨ ਸਿੰਘ ਪਿੰਡ ਖਿਆਲਾ, ਸ. ਵੀਰ ਸਿੰਘ ਪਿੰਡ ਚੰਬਲ, ਸ. ਆਸੂ ਸਿੰਘ ਪਿੰਡ ਖੋਰਦਾਤਾ, ਸ. ਚਤਰ ਸਿੰਘ ਪਿੰਡ ਸਰਹਾਲੀ, ਸ. ਨਰੈਣ ਸਿੰਘ ਪਿੰਡ ਕਾਰਿਆਵਾਲਾ, ਸ. ਬੁੱਧ ਸਿੰਘ ਪਿੰਡ ਤੁੰਗਵਾਲ, ਸ. ਸ਼ੇਰ ਸਿੰਘ ਪਿੰਡ

ਤੁੰਗਵਾਲ, ਸ਼੍ਰੀ ਕਰਤਾ ਰਾਮ ਪਿੰਡ ਤੁੰਗਵਾਲ, ਸ. ਕੇਹਰ ਸਿੰਘ ਪਿੰਡ ਸੋਤਾ, ਸ. ਪਾਖਰ ਸਿੰਘ ਪਿੰਡ ਜੰਡਿਆਲਾ, ਸ. ਦਲਜੀਤ ਸਿੰਘ ਪਿੰਡ ਕੌਨੀ, ਸ੍ਰੀ ਬੰਸੀ ਲਾਲ ਪਿੰਡ ਤੁੰਗਵਾਲ, ਸ. ਸਾਧਾ ਸਿੰਘ ਪਿੰਡ ਚੂਹੜਚੱਕ, ਸ. ਲਾਲ ਸਿੰਘ ਪਿੰਡ ਖਿਆਲੀ, ਸ. ਭਗਤ ਸਿੰਘ ਪਿੰਡ ਸਹਿਣਾ, ਸ. ਹਰਮਨ ਸਿੰਘ ਪਿੰਡ ਢੋਲਨ, ਸ. ਪੂਰਨ ਸਿੰਘ ਪਿੰਡ ਚੰਨ, ਸ. ਸੰਤੋਖ ਸਿੰਘ ਪਿੰਡ ਕਮਾਲਪੁਰ, ਸ੍ਰੀ ਗੋਡੀ ਰਾਮ ਪਿੰਡ ਅਚਰਵਾਲ।

ਬਾਬਾ ਗੁਰਦਿੱਤ ਸਿੰਘ ਜੀ ਨੇ ਆਪਣੇ ਦੋ ਸਾਥੀਆਂ ਸਮੇਤ ਰਾਤ ਇਕ ਛੰਭ ਵਿਚ ਕੱਟੀ। ਉਨ੍ਹਾਂ ਦੀਆਂ ਲੱਤਾਂ ਨਾਲ ਜੋਕਾਂ ਚਿੰਬੜਦੀਆਂ ਰਹੀਆਂ ਤੇ ਉਹ ਤੋੜ-ਤੋੜ ਕੇ ਸੁੱਟਦੇ ਰਹੇ। ਪਹੁ-ਫੁਟਾਲਾ ਹੁੰਦੇ ਹੀ ਬਾਬਾ ਜੀ ਇਕੱਲੇ ਹੀ ਕਿਸੇ ਬਸਤੀ ਦੀ ਭਾਲ ਵਿਚ ਨਿਕਲ ਪਏ। ਉਨ੍ਹਾਂ ਦਾ ਪ੍ਰਯੋਜਨ ਬੰਗਾਲੀ ਲੀਡਰਾਂ ਨੂੰ ਮਿਲ ਕੇ ਇਸ ਘਟਨਾ ਦੀ ਜਾਣਕਾਰੀ ਦੇਣਾ ਸੀ। ਉਹ ਸਫਲ ਨਾ ਹੋ ਸਕੇ। ਇਕ ਬੰਗਾਲੀ ਨੇ ਉਨ੍ਹਾਂ ਲਈ ਬੰਗਾਲੀ ਪਹਿਰਾਵੇ ਦਾ ਪ੍ਰਬੰਧ ਕੀਤਾ ਜਿਸ ਨੂੰ ਪਹਿਨ ਕੇ ਉਹ ਰੇਲ ਰਾਹੀਂ ਜਗਨਨਾਥ ਪੁਰੀ ਨੂੰ ਰਵਾਨਾ ਹੋ ਗਏ। ਰੇਲ ਦੇ ਸਫਰ ਦੌਰਾਨ ਸੀ.ਆਈ.ਡੀ. ਦੇ ਸਿਪਾਹੀਆਂ ਨੂੰ ਸ਼ੱਕ ਹੋਣ 'ਤੇ ਆਪ ਨੇ ਰੇਲ ਗੱਡੀ ਵਿੱਚੋਂ ਛਾਲ ਮਾਰ ਦਿੱਤੀ। ਆਪ ਪਗਡੰਡੀਆਂ ਰਾਹੀਂ ਜੈਪੁਰ ਅਤੇ ਮਾਰਵਾੜ ਦੇ ਇਲਾਕੇ ਵਿਚ ਪਹੁੰਚ ਗਏ। ਆਪ ਨੇ ਬੰਬਈ ਜਾ ਕੇ ਉੱਚ ਕੋਟੀ ਦੇ ਲੀਡਰਾਂ ਨਾਲ ਮੁਲਾਕਾਤ ਕਰ ਕੇ ਆਪ-ਬੀਤੀ ਦੱਸੀ। ਪਰੰਤੂ ਕੋਈ ਭਰੋਸੇਯੋਗ ਸਿੱਟਾ ਨਾ ਨਿਕਲ ਸਕਿਆ।

ਬਾਬਾ ਗੁਰਦਿੱਤ ਸਿੰਘ ਜੀ ਛੇ ਸਾਲ ਤਕ ਗੁਪਤਵਾਸ ਰਹਿਣ ਪਿੱਛੋਂ ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਤੋਂ ਬਾਅਦ ਸਾਹਮਣੇ ਆਏ। ਨਨਕਾਣਾ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਤਸਵ ਪੂਰੀ ਸ਼ਰਧਾ ਭਾਵਨਾ ਨਾਲ ਮਨਾਇਆ ਜਾ ਰਿਹਾ ਸੀ। ਆਪ ਮੁੱਖ ਸਮਾਗਮ ਤੋਂ ਇਕ ਦਿਨ ਪਹਿਲਾਂ ਨਨਕਾਣਾ ਸਾਹਿਬ ਪਹੁੰਚ ਗਏ ਅਤੇ ਆਪਣੀ ਗ੍ਰਿਫਤਾਰੀ ਲਈ ਐਲਾਨ ਕਰ ਦਿੱਤਾ। ਆਪ ਨੂੰ ਗ੍ਰਿਫਤਾਰ ਕਰ ਕੇ ਲਾਹੌਰ ਜੇਲ੍ਹ ਵਿਚ ਭੇਜ ਦਿੱਤਾ। ਲਾਹੌਰ ਤੋਂ ਬਦਲ ਕੇ ਆਪ ਨੂੰ ਡੇਰਾ ਗਾਜ਼ੀ ਖਾਂ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਜਿੱਥੋਂ ੨੬ ਦਸੰਬਰ, ੧੯੨੨ ਈ: ਨੂੰ ਰਿਹਾਅ ਕਰ ਦਿੱਤਾ ਗਿਆ। ਬਜਬਜ ਘਾਟ ਦੇ ਸਾਕੇ ਵਿਚ ਸ਼ਾਮਲ ਚਾਰ ਸਿੱਖਾਂ ਨੂੰ ਗ੍ਰਿਫਤਾਰ ਕਰ ਕੇ ਭਾਰਤ ਦੀ ਪੁਰਾਤਨ ਜੇਲ੍ਹ ਡਿਗਸ਼ੇਈ (ਹਿਮਾਚਲ ਪ੍ਰਦੇਸ਼) ਵਿਖੇ ਬੰਦ ਰੱਖਣ ਤੋਂ ਬਾਅਦ ਫਾਂਸੀ 'ਤੇ ਲਟਕਾ ਦਿੱਤਾ ਗਿਆ।

ਵਾਪਿਸ ਆ ਕੇ ਬਾਬਾ ਗੁਰਦਿੱਤ ਸਿੰਘ ਜੀ ਫੇਰ ਤੋਂ ਰਾਸ਼ਟਰੀ ਅੰਦੋਲਨ ਵਿਚ ਜੁੱਟ ਗਏ ਅਤੇ ਕਈ ਵਾਰ ਕੈਦ ਕੱਟੀ। ਅੰਗਰੇਜ਼ ਸਰਕਾਰ ਵੱਲੋਂ ਜਾਸੂਸਾਂ ਅਤੇ ਮੁਖਬਰਾਂ ਨੂੰ ਵੱਡੇ-ਵੱਡੇ ਇਨਾਮ ਦੇ ਕੇ ਜ਼ਮੀਨਾਂ ਦੇ ਮੁਰੱਬੇ ਦਿੱਤੇ ਗਏ ਸਨ। ਬਾਬਾ ਗੁਰਦਿੱਤ ਸਿੰਘ ਜੀ ਦੀ ਅਗਵਾਈ ਹੇਠ ਗਦਰੀ ਬਾਬਿਆਂ ਨੇ ਬਹੁਤ ਸਾਰੇ ਮੁਖਬਰਾਂ ਨੂੰ ਸਮੇਤ ਹਾਪਕਿਨਸਨ ਨੂੰ ਉਨ੍ਹਾਂ ਦੇ ਕੀਤੇ ਦੀ ਸਜ਼ਾ ਦੇ ਕੇ ਮਾਰ ਮੁਕਾਇਆ।

ਆਪ ੧੯੨੬ ਈ: ਵਿਚ ਸ. ਸੁਰਮੁਖ ਸਿੰਘ ਝਬਾਲ ਦੇ ਜੇਲ੍ਹ ਚਲੇ ਜਾਣ ਕਾਰਨ ਸ਼੍ਰੋਮਣੀ ਅਕਾਲੀ ਦਲ ਦੇ ਕਾਰਜਕਾਰੀ ਪ੍ਰਧਾਨ ਬਣੇ। ੧੯੨੬ ਈ: ਵਿਚ ਇੰਡੀਅਨ ਨੈਸ਼ਨਲ ਕਾਂਗਰਸ ਦੇ ਗੁਹਾਟੀ ਸੈਸ਼ਨ ਵਿਚ ੫੦ ਸਿੱਖ ਡੈਲੀਗੇਟਾਂ ਸਹਿਤ ਰੋਸ ਵਜੋਂ ਸਭਾ ਦਾ ਤਿਆਗ ਕੀਤਾ, ਕਿਉਂਕਿ ਸਬਜੈਕਟ ਕਮੇਟੀ ਨੇ ਆਪਣੇ ਮਤਿਆਂ ਵਿਚ ਨਾਭੇ ਦੇ ਮਹਾਰਾਜੇ ਰਿਪੁਦਮਨ ਸਿੰਘ ਨੂੰ ਗੱਦੀਓਂ ਉਤਾਰਨ ਦੇ ਅਨਿਆਇ ਬਾਰੇ ਉਲੇਖ ਕਰਨ ਦਾ ਸੁਝਾਓ ਨਹੀਂ ਮੰਨਿਆ ਸੀ। ੧੯੩੧ ਈ: ਤੋਂ ੧੯੩੩ ਈ: ਤਕ ਆਪਣੀਆਂ ਰਾਜਨੀਤਿਕ ਗਤੀਵਿਧੀਆਂ ਕਾਰਨ ਤਿੰਨ ਵਾਰ ਜੇਲ੍ਹ ਗਏ। ੧੯੩੭ ਈ: ਵਿਚ ਇਨ੍ਹਾਂ ਨੇ ਕਾਂਗਰਸ ਦੀ ਟਿਕਟ ਉੱਤੇ ਪੰਜਾਬ ਲੈਜਿਸਲੇਟਿਵ ਅਸੈਂਬਲੀ ਦੀ ਚੋਣ ਲੜੀ, ਪਰ ਹਾਰ ਗਏ। ਬਜਬਜ ਘਾਟ ਦਾ ਗੋਲੀਕਾਂਡ ਭਾਰਤ ਦੀ ਅਜ਼ਾਦੀ ਲਈ ਲੜੀ ਗਈ ਲੜਾਈ ਦੀ ਇਕ ਅਹਿਮ ਘਟਨਾ ਹੈ ਜਿਸ ਤੋਂ ਪ੍ਰੇਰਨਾ ਲੈ ਕੇ ਸੁਤੰਤਰਤਾ-ਸੰਗਰਾਮ ਭਖ ਪਿਆ। ਦੇਸ਼ ਲਈ ਹੋਈ ਕੁਰਬਾਨੀ ਦੇ ਸਾਕਿਆਂ ਵਿਚ ਬਜਬਜ ਘਾਟ ਦਾ ਉਲੇਖ ਵੀ ਆਦਰ ਨਾਲ ਕੀਤਾ ਜਾਂਦਾ ਹੈ। ੧੯੪੭ ਈ: ਭਾਰਤ ਦੀ ਅਜ਼ਾਦੀ ਤੋਂ ਬਾਅਦ ਸਿੱਖਾਂ ਨੇ ਸ਼ਹੀਦਾਂ ਦੀ ਯਾਦਗਾਰ ਬਣਾਉਣ ਲਈ ਹੰਭਲਾ ਮਾਰਿਆ। ਬਜਬਜ ਸਟੇਸ਼ਨ ਦੇ ਨੇੜੇ ੧੯੫੨ ਈ: ਵਿਚ ਸ਼ਹੀਦਾਂ ਦੀ ਯਾਦ ਵਿਚ ਇਕ ਸਮਾਰਕ ਕਾਇਮ ਕੀਤਾ ਗਿਆ। ੨੪ ਜੁਲਾਈ, ੧੯੫੪ ਈ: ਨੂੰ ਬਾਬਾ ਗੁਰਦਿੱਤ ਸਿੰਘ ਜੀ ਅਕਾਲ ਚਲਾਣਾ ਕਰ ਗਏ। ਉਸ ਸਮੇਂ ਆਪ ਕਲਕੱਤੇ ਗਏ ਹੋਏ ਸਨ। ਅਗਲੇ ਦਿਨ ਭਾਰੀ ਇਕੱਠ ਦੇ ਰੂਪ ਵਿਚ ਬਾਬਾ ਜੀ ਦੇ ਮ੍ਰਿਤਕ ਸਰੀਰ ਨੂੰ ਸ੍ਰੀ ਅੰਮ੍ਰਿਤਸਰ ਲਿਆਂਦਾ ਗਿਆ ਅਤੇ ਉਨ੍ਹਾਂ ਦੇ ਪਿੰਡ ਸਰਹਾਲੀ ਵਿਖੇ ਅੰਤਮ-ਸਸਕਾਰ ਕੀਤਾ ਗਿਆ। ਸ੍ਰੀ ਗੁਰੂ ਸਿੰਘ ਸਭਾ ਕਲਕੱਤਾ ਵੱਲੋਂ ੧੯੫੨ ਈ: ਤੋਂ ੧੯੬੨ ਈ: ਤਕ ਸੰਗਤ ਦੇ ਸਹਿਯੋਗ ਨਾਲ ਸ਼ਹੀਦੀ ਦਿਹਾੜਾ ਮਨਾਇਆ ਜਾਂਦਾ ਰਿਹਾ। ੧੯੬੨ ਈ: ਤੋਂ ਬਾਅਦ ਇਹ ਜਿੰਮੇਵਾਰੀ ਸਥਾਨਕ ਸਿੱਖਾਂ ਨੇ ਆਪਣੇ ਮੋਢਿਆਂ 'ਤੇ ਲੈ ਲਈ। ੧੯੬੬ ਈ: ਵਿਚ ਇਨ੍ਹਾਂ ਨੇ ਇੱਥੇ ਸ਼ਹੀਦਾਂ ਦੀ ਯਾਦ ਵਿਚ ਇਕ ਗੁਰਦੁਆਰਾ ਸਾਹਿਬ ਸ਼ਹੀਦ ਗੰਜ ਕਾਮਾਗਾਟਾਮਾਰੂ ਦਾ ਨਿਰਮਾਣ ਕਰਵਾਇਆ। ਇੱਥੇ ਹਰ ਸਾਲ ੨੭ ਤੋਂ ੨੯ ਸਤੰਬਰ ਤਕ ਸ਼ਹੀਦਾਂ ਦੀ ਯਾਦ ਸ਼ਰਧਾ ਭਾਵਨਾ ਨਾਲ ਮਨਾਈ ਜਾਂਦੀ ਹੈ।

ਸ੍ਰੋਤ ਪੁਸਤਕਾਂ:

*੧. ਸ. ਰਛਪਾਲ ਸਿੰਘ-ਪੰਜਾਬ ਕੋਸ਼*
*੨. ਡਾ. ਰਤਨ ਸਿੰਘ ਜੱਗੀ-ਸਿੱਖ ਵਿਸ਼ਵ ਕੋਸ਼*
*੩. ਸ੍ਰੀ ਗਣੇਯ ਘੋਸ਼ (ਪੰਜਾਬੀ ਅਨੁਵਾਦ ਸ. ਬਚਨ ਸਿੰਘ ਸਰਲ)- ਕਾਮਾਗਾਟਾਮਾਰੂ ਪ੍ਰਸੰਗ*
*੪. ਕਪਤਾਨ ਕਾਰਡਿਊ ਆਰ.ਈ, ਦਾ ਰੋਜਨਾਮਚਾ*
*੫. ਭਾਈ ਦਲੀਪ ਸਿੰਘ- ਕਲਕੱਤਾ ਸਥਿਤ ਇਤਿਹਾਸਿਕ ਗੁਰਦੁਆਰੇ*
*੬. ਸ. ਰਘਬੀਰ ਸਿੰਘ ਤੀਰ- ਮਾਝਾ ਦਰਸ਼ਨ*

■

# ਗਿਆਨੀ ਦਿੱਤ ਸਿੰਘ ਦਾ ਜੀਵਨ : ਇਕ ਝਾਤ

-ਪ੍ਰੋ. ਬਿਮਲੇਸ਼ ਕੁਮਾਰ ਗੁਪਤਾ*

**ਪਰਵਾਰਿਕ ਪਿਛੋਕੜ, ਜਨਮ ਅਤੇ ਸਿੱਖਿਆ :**

ਗਿਆਨੀ ਦਿੱਤ ਸਿੰਘ ਦੇ ਪਿਤਾ ਭਾਈ ਦੀਵਾਨ ਸਿੰਘ ਪਿੰਡ ਝੱਲੀਆਂ ਕਲਾਂ ਜ਼ਿਲ੍ਹਾ ਰੋਪੜ ਦੇ ਵਸਨੀਕ ਸਨ। ਇਨ੍ਹਾਂ ਦੇ ਖਾਨਦਾਨ 'ਦੋਹੜਾ' ਨਾਲ ਸੰਬੰਧਿਤ ਕੁਝ ਘਰ ਝੱਲੀਆਂ ਕਲਾਂ ਵਿਚ ਹੁਣ ਵੀ ਵਸਨੀਕ ਹਨ। ਭਾਈ ਦੀਵਾਨ ਸਿੰਘ, ਗੁਰਮੁਖੀ ਪੜ੍ਹ-ਲਿਖ ਸਕਦੇ ਸਨ। ਉਸ ਸਮੇਂ ਦੇ ਰਿਵਾਜ਼ ਅਨੁਸਾਰ ਰਵਿਦਾਸੀਆ ਬਰਾਦਰੀ ਵਿਚ ਜਨਮ-ਮਰਨ, ਵਿਆਹ-ਸ਼ਾਦੀਆਂ ਆਦਿ ਰਸਮਾਂ ਪੰਜਾਬੀ ਪੜ੍ਹੇ-ਲਿਖੇ ਹੀ ਭੁਗਤਾਇਆ ਕਰਦੇ ਸਨ। ਭਾਈ ਦੀਵਾਨ ਸਿੰਘ ਆਪਣੇ ਇਲਾਕੇ ਵਿਚ ਮੰਨੇ-ਪ੍ਰਮੰਨੇ ਸਾਧੂ ਸਨ। ਦੱਸਿਆ ਜਾਂਦਾ ਹੈ ਕਿ ਭਾਈ ਦੀਵਾਨ ਸਿੰਘ ਦੇ ਦੋ ਭਰਾ ਹਰਿਦੁਆਰ ਗਏ, ਮੁੜ ਵਾਪਸ ਨਹੀਂ ਆਏ, ਉੱਥੇ ਪਾਂਡਿਆਂ ਦੇ ਕਿਸੇ ਝਗੜੇ ਵਿਚ ਮਾਰੇ ਗਏ। ਇਕ ਭਰਾ ਸ. ਕਾਹਨ ਸਿੰਘ ਪਿੰਡ ਝੱਲੀਆਂ ਛੱਡ ਕੇ ਬੱਸੀ ਪਠਾਣਾਂ ਜਾ ਵੱਸਿਆ ਅਤੇ ਭਾਈ ਦੀਵਾਨ ਸਿੰਘ ਨੇ ਆਪਣੇ ਆਪ ਨੂੰ ਇਕੱਲਿਆਂ ਮਹਿਸੂਸ ਕਰ ਪਿੰਡ ਝੱਲੀਆਂ ਤਿਆਗ ਦਿੱਤਾ ਅਤੇ ਕਲੌੜ ਵਿਚ ਬਸੇਰਾ ਆ ਜਮਾਇਆ।[੧]

ਗਿਆਨੀ ਦਿੱਤ ਸਿੰਘ ਦਾ ਜਨਮ ੨੧ ਅਪ੍ਰੈਲ, ੧੮੫੨ ਈ: ਨੂੰ ਪਟਿਆਲਾ ਰਿਆਸਤ ਦੇ ਪਿੰਡ ਨੰਦਪੁਰ ਕਲੌੜ ਭਾਈ ਦੀਵਾਨ ਸਿੰਘ ਦੇ ਘਰ ਹੋਇਆ।[੨] ਆਪ ਦਾ ਬਚਪਨ ਦਾ ਨਾਮ 'ਰਾਮ ਦਿੱਤਾ' ਰੱਖਿਆ ਗਿਆ ਜੋ ਬਾਅਦ ਵਿਚ 'ਦਿੱਤਾ ਰਾਮ' ਕਰਕੇ ਜਾਣਿਆ ਜਾਣ ਲੱਗਾ। 'ਕਿੱਸਾ ਸ਼ੀਰੀ ਫ਼ਰਹਾਦ' ਉੱਤੇ ਆਪ ਜੀ ਦਾ ਨਾਮ 'ਦਿੱਤਾ ਰਾਮ' ਹੈ। ਅੰਮ੍ਰਿਤ ਛਕਣ ਤੋਂ ਬਾਅਦ ਆਪ 'ਦਿੱਤਾ ਰਾਮ' ਤੋਂ ਦਿੱਤ ਸਿੰਘ ਬਣ ਗਏ।

ਭਾਈ ਦੀਵਾਨ ਸਿੰਘ ਜੀ ਧਾਰਮਿਕ ਪ੍ਰਵਿਰਤੀ ਵਾਲੇ ਬੰਦੇ ਸਨ। ਜਿਸ ਕਰਕੇ ਉਨ੍ਹਾਂ ਦੇ ਘਰ ਸਾਧੂ-ਸੰਤਾਂ ਦਾ ਆਉਣਾ-ਜਾਣਾ ਲੱਗਿਆ ਰਹਿੰਦਾ ਸੀ। ਉਨ੍ਹਾਂ ਉੱਤੇ ਗੁਲਾਬਦਾਸੀਆਂ ਦਾ ਪ੍ਰਭਾਵ ਸੀ। ਪਿਤਾ ਅਤੇ ਸਾਧੂਆਂ ਦੀ ਸੰਗਤ ਦਾ ਪ੍ਰਭਾਵ ਗਿਆਨੀ ਜੀ ਉੱਤੇ ਪੈਣਾ ਸੁਭਾਵਿਕ ਸੀ। ਇਸੇ ਲਈ ਉਹ ਬਚਪਨ ਵਿਚ ਹੀ ਨਿਪੁੰਨ ਬੁੱਧੀ ਵਾਲੇ ਸਨ। ਉਨ੍ਹਾਂ ਦਿਨਾਂ ਵਿਚ ਵਿੱਦਿਆ ਦੇ ਕੇਂਦਰ ਸਾਧਾਂ-ਸੰਤਾਂ ਦੇ ਡੇਰੇ ਹੁੰਦੇ ਸਨ। ਉਨ੍ਹਾਂ ਦੇ ਪਿਤਾ ਨੇ ਉਨ੍ਹਾਂ ਨੂੰ ਭਾਈ ਗੁਰਬਖ਼ਸ਼ ਸਿੰਘ ਕੋਲ ਪਿੰਡ ਤਿਉੜ, ਜ਼ਿਲ੍ਹਾ ਅੰਬਾਲਾ ਵਿਚ ਗੁਲਾਬਦਾਸੀਆਂ ਦੇ ਡੇਰੇ ਭੇਜ ਦਿੱਤਾ। ਇੱਥੇ ਰਹਿੰਦਿਆਂ ਗਿਆਨੀ ਦਿੱਤ ਸਿੰਘ ਦੇ ਗਿਆਨ ਵਿਚ ਵਾਧਾ ਹੋਇਆ। ਗੁਰਬਾਣੀ

*ਐਸੋਸੀਏਟ ਪ੍ਰੋਫ਼ੈਸਰ, ਮੁਖੀ, ਪੰਜਾਬੀ ਵਿਭਾਗ, ਕਮਲਾ ਲੋਹਟੀਆ ਐਸ. ਡੀ. ਕਾਲਜ, ਲੁਧਿਆਣਾ।

ਦੇ ਕਈ ਗ੍ਰੰਥ, ਪੰਜ-ਗ੍ਰੰਥੀ, ਭਾਈ ਗੁਰਦਾਸ ਜੀ ਦੀਆਂ ਵਾਰਾਂ, ਭਗਤ ਬਾਣੀ ਤੇ ਬਾਈ ਵਾਰਾਂ ਆਦਿ ਨੂੰ ਦੋ ਕੁ ਸਾਲਾਂ ਵਿਚ ਹੀ ਆਪ ਨੇ ਪੜ੍ਹ ਲਿਆ। ਪੜ੍ਹਿਆ ਹੀ ਨਹੀਂ, ਉਨ੍ਹਾਂ ਨੇ ਇਨ੍ਹਾਂ ਦੇ ਅਰਥ ਤੇ ਉੱਤਮ ਭਾਵਾਂ ਤੋਂ ਵੀ ਜਾਣੂ ਹੋਣ ਵਿਚ ਕੋਈ ਕਸਰ ਨਾ ਰੱਖੀ।[੩] ਗਿਆਨੀ ਦਿੱਤ ਸਿੰਘ ਕਿੰਨਾ ਅਰਸਾ ਤਿਊੜ ਰਹੇ? ਇਸ ਸਬੰਧੀ ਇਕ ਰਾਇ ਨਹੀਂ ਹੈ। ਇਹ ਸਮਾਂ ਸੱਤ ਤੋਂ ਨੌਂ ਸਾਲ ਤਕ ਦਾ ਸੀ।[੪] ਹੁਣ ਆਪ ਹਰ ਤਰ੍ਹਾਂ ਦੀ ਬਹਿਸ ਕਰਨ ਦੇ ਯੋਗ ਬਣ ਗਏ ਸਨ। ਤਿਊੜ ਪਿੰਡ, ਜ਼ਿਲ੍ਹਾ ਅੰਬਾਲਾ ਦੇ ਡੇਰੇ ਵਿਚ ਵਿੱਦਿਆ ਪ੍ਰਾਪਤ ਕਰਨ ਉਪਰੰਤ ਆਪ ਲਾਹੌਰ ਵਿਚ ਗੁਲਾਬਦਾਸੀਆਂ ਦੇ ਪ੍ਰਸਿੱਧ ਡੇਰੇ ਵਿਚ ਆ ਗਏ। ਇੱਥੇ ਹੀ ਆਪ ਦਾ ਮੇਲ ਸੰਤ ਦੇਸਾ ਸਿੰਘ ਨਾਲ ਹੋਇਆ। ਗਿਆਨੀ ਦਿੱਤ ਸਿੰਘ ਨੇ ਆਪਣੀ ਪੁਸਤਕ 'ਮੇਰਾ ਅਤੇ ਸਾਧੂ ਦਯਾਨੰਦ ਜੀ ਦਾ ਸੰਬਾਦ' ਦੀ ਭੂਮਿਕਾ ਵਿਚ ਆਪਣੇ ਬਾਰੇ ਇਉਂ ਲਿਖਿਆ ਹੈ :

ਮੈਂ ਅੱਠ ਨੌਂ ਸਾਲ ਦੀ ਉਮਰ ਵਿਚ ਹੀ ਆਪਣੇ ਪਿਤਾ ਜੀ ਦੇ ਪਾਸੋਂ ਹੀ ਮੜ੍ਹੀ, ਮਸਾਣੀ, ਭੈਰੋਂ, ਦੇਵੀ-ਦੇਵਤੇ ਪੂਜਣੋਂ ਲੋਕਾਂ ਨੂੰ ਹਟਾ ਕੇ ਵੇਦਾਂਤ ਦਾ ਉਪਦੇਸ਼ ਕਰਦਾ ਹੁੰਦਾ ਸੀ। ਇਸ ਦੇ ਨਾਲ ਹੀ ਜਿੱਥੇ ਕੋਈ ਗੁਣੀ ਪੰਡਤ ਜਾਂ ਸਾਧੂ ਦੇਖਦਾ, ਉਸ ਦੇ ਪਾਸ ਕੁਝ ਮਹੀਨੇ ਰਹਿ ਕੇ ਵਿੱਦਿਆ ਪੜ੍ਹਦਾ, ਜਿਸ ਪਰ ਸ਼ਾਸਤ੍ਰਾਰਥ ਕਰਨ ਦਾ ਮੈਨੂੰ ਅੱਛਾ ਢੰਗ ਆ ਗਿਆ ਸੀ ਅਤੇ ਵੱਡੇ-ਵੱਡੇ ਪ੍ਰਸਿੱਧ ਪੰਡਤਾਂ ਅਤੇ ਸਾਧੂਆਂ ਨਾਲ ਕਈ-ਕਈ ਦਿਨ ਧਰਮ ਦੇ ਵਿਸ਼ੇ ਪਰ ਵਿਚਾਰ ਕਰਦਾ ਰਹਿੰਦਾ ਸਾਂ। ਇਸ ਵਾਸਤੇ ਉਸ ਦੇਸ਼ ਵਿਚ ਮੈਂ ਲੋਕਾਂ ਵਿਖੇ ਗਯਾਨੀ ਪ੍ਰਸਿੱਧ ਹੋ ਗਿਆ ਸਾਂ ਅਤੇ ਬਹੁਤ ਲੋਕ ਮੈਨੂੰ ਮਨੋ ਪਰਤਿਸ਼ਟਤ ਸਮਝਦੇ ਸਨ।'[੫]

ਵੇਦਾਂਤ ਸਬੰਧੀ ੯-੧੦ ਸਾਲਾਂ ਦੀ ਉਮਰ ਵਿਚ ਹੀ ਉਹ ਅਜਿਹੇ ਗੂੜ੍ਹ ਪ੍ਰਸ਼ਨਾਂ ਦੇ ਉੱਤਰ ਦਿੰਦੇ, ਜੋ ਵੱਡੇ-ਵੱਡੇ ਵੇਦਾਂਤੀ ਵਿਦਿਆਵਾਨ ਭੀ ਦੰਗ ਰਹਿ ਜਾਂਦੇ। ੧੫ ਕੁ ਸਾਲਾਂ ਦੀ ਉਮਰ ਵਿਚ ਤਾਂ ਆਪ ਵੇਦਾਂਤ ਦੇ ਚੰਗੇ ਗਿਆਤਾ ਬਣ ਗਏ।[੬] ਗੁਲਾਬਦਾਸੀ ਸਾਧੂ ਬਣ ਕੇ ਗਿਆਨੀ ਦਿੱਤ ਸਿੰਘ ਇਕ ਪਾਸੇ ਤਾਂ ਇਸ ਦਾ ਪ੍ਰਚਾਰ ਕਰਦੇ ਅਤੇ ਦੂਜੇ ਪਾਸੇ ਮੜ੍ਹੀਆਂ ਅਤੇ ਹੋਰ ਡਰਾਉਣੀਆਂ ਥਾਵਾਂ 'ਤੇ ਜਾ ਕੇ ਈਸ਼ਵਰ ਦੀ ਭਗਤੀ ਵਿਚ ਲੱਗੇ ਰਹਿੰਦੇ। ਇਕ ਦਿਨ ਉੱਥੋਂ ਲੰਘਦੇ ਬੱਚਿਆਂ ਨੇ ਸੁਆਹ ਮਲ ਕੇ, ਜਟਾਂ ਵਾਲੇ ਰੂਪ ਵਿਚ ਬੈਠੇ ਗਿਆਨੀ ਦਿੱਤ ਸਿੰਘ ਨੂੰ ਦੇਖ ਕੇ ਚੀਕਾਂ ਮਾਰੀਆਂ ਤਾਂ ਉਨ੍ਹਾਂ ਦਾ ਮਨ ਬਾਲ-ਆਤਮਾ ਦੁਖੀ ਕਰਨ ਦੇ ਖਿਆਲ ਨਾਲ ਬਹਿਬਲ ਹੋ ਉੱਠਿਆ। ਇਸ ਘਟਨਾ ਦਾ ਉਨ੍ਹਾਂ ਦੇ ਦਿਲ 'ਤੇ ਭਾਰੀ ਅਸਰ ਹੋਇਆ। ਉਹ ਸੋਚਣ ਲੱਗੇ ਕਿ ਬਾਲ ਦਾ ਹਿਰਦਾ ਰੱਬ ਜਿਹਾ ਨਿਰਮਲ ਹੁੰਦਾ ਹੈ। ਜੇਕਰ ਉਹ ਇਸ ਰੂਪ ਨੂੰ ਵੇਖ ਕੇ ਇਉਂ ਭੈ ਭੀਤ ਹੋ ਰਹੇ ਹਨ ਤਦ ਰੱਬ ਇਸ ਤੇ ਕਿਵੇਂ ਰੀਝ ਸਕੇਗਾ।[੭]

ਤਿਊੜ ਜਾਣ ਤੋਂ ਪਹਿਲਾਂ ਗਿਆਨੀ ਦਿੱਤ ਸਿੰਘ ਕੁਝ ਸਮਾਂ ਸੰਤ ਭਾਗ ਸਿੰਘ ਕੋਲ ਰਹੇ ਸਨ। ਇਸ ਸੰਤ ਦੇ ਨਾਲ ਭਾਈ ਦੀਵਾਨ ਸਿੰਘ ਦੀ ਜਾਣ-ਪਛਾਣ ਉਨ੍ਹਾਂ ਦੇ ਕਲੌੜ ਆ ਕੇ ਵੱਸਣ ਸਮੇਂ ਤੋਂ ਹੀ ਸੀ। ਸੰਤ ਭਾਗ ਸਿੰਘ ਰਾਹੀਂ ਹੀ ਗਿਆਨੀ ਦਿੱਤ ਸਿੰਘ ਨੂੰ ਤਿਊੜ ਵਿਖੇ ਸੰਤ ਕੌਲਦਾਸ ਕੋਲ ਭੇਜਿਆ ਗਿਆ ਸੀ। ਸੰਤ ਭਾਗ ਸਿੰਘ ਨੇ ਹੀ ਉਨ੍ਹਾਂ ਨੂੰ ਗੁਲਾਬਦਾਸੀਆਂ ਦੇ ਡੇਰੇ ਚੱਠਿਆਂ ਵਾਲੇ ਪਹੁੰਚਾ ਦਿੱਤਾ।[੮] ਇੱਥੇ ਹੀ ਗਿਆਨੀ ਦਿੱਤ ਸਿੰਘ ਨੇ ਪਹਿਲੀ ਰਚਨਾ 'ਸ਼ੀਰੀ ਫ਼ਰਹਾਦ' ਲਿਖੀ।

**ਵਿਆਹ ਅਤੇ ਸੰਤਾਨ :**

ਜਦੋਂ ਗਿਆਨੀ ਦਿੱਤ ਸਿੰਘ ਨੇ ਸੰਤ ਭਾਗ ਸਿੰਘ ਨਾਲ ਵਿਚਾਰ-ਵਟਾਂਦਰਾ ਕੀਤਾ ਤਾਂ ਸੰਤ ਭਾਗ ਸਿੰਘ ਨੇ ਮਨ ਬਣਾ ਲਿਆ ਕਿ ਉਹ ਆਪਣੀ ਪੁੱਤਰੀ ਬਿਸ਼ਨ ਦੇਈ ਦਾ ਵਿਆਹ ਗਿਆਨੀ ਦਿੱਤ ਸਿੰਘ ਨਾਲ ਕਰਨਗੇ। ਬਿਸ਼ਨ ਦੇਈ ਪੰਜ ਗ੍ਰੰਥੀ ਦਾ ਪਾਠ ਅਰਥਾਂ ਸਮੇਤ ਕਰ ਚੁੱਕੀ ਸੀ। ਇਸ ਵਿਆਹ ਦੀ ਰਸਮ ਸੰਤ ਕੌਲਦਾਸ ਨੇ ਨਿਭਾਈ। ਸੰਤ ਭਾਗ ਸਿੰਘ ਨੇ ਭਾਈਚਾਰੇ ਦੀ ਰੰਜਿਸ਼ ਦੇ ਬਾਵਜੂਦ ਬਿਸ਼ਨ ਦੇਈ ਦਾ ਵਿਆਹ ਗੁਲਾਬਦਾਸੀਏ ਸੰਗੀ ਸਾਥੀਆਂ ਨੂੰ ਇਕੱਠੇ ਕਰ ਕੇ ਮਹੀਨਾ ਅਪ੍ਰੈਲ, ੧੮੭੨ ਈ: ਵਿਚ ਦਿੱਤ ਰਾਮ (ਗਿਆਨੀ ਦਿੱਤ ਸਿੰਘ) ਨਾਲ ਕਰ ਕੇ ਡੋਲਾ ਕਲੌੜ ਨੂੰ ਤੋਰ ਦਿੱਤਾ।[੯] ਉਹ ਵਿਆਹ ਤੋਂ ਬਾਅਦ ਆਪਣੀ ਪਤਨੀ ਬਿਸ਼ਨ ਦੇਈ ਨੂੰ ਲੈ ਕੇ ਮੈਨ ਦੁਆਬ ਦੇ ਇਲਾਕੇ ਤੋਂ ਮੁੜ ਚੱਠਿਆਂ ਵਾਲੇ ਚਲੇ ਗਏ।[੧੦] ਉੱਥੇ ਡੇਰੇ ਵਿੱਚੋਂ ਕੁਝ ਸਮੇਂ ਬਾਅਦ ਵਾਪਸ ਆ ਗਏ। ਗਿਆਨੀ ਜੀ ਦਾ ਗ੍ਰਿਹਸਤ ਜੀਵਨ ਸੁਖਮਈ ਸੀ। ਗਿਆਨੀ ਦਿੱਤ ਸਿੰਘ ਦੇ ਘਰ ਇਕ ਲੜਕਾ ੧੮੮੨ ਈ: ਵਿਚ ਪੈਦਾ ਹੋਇਆ, ਜਿਸ ਦਾ ਨਾਮ ਸ. ਬਲਦੇਵ ਸਿੰਘ ਰੱਖਿਆ ਗਿਆ ਅਤੇ ੧੮੮੬ ਈ: ਵਿਚ ਉਨ੍ਹਾਂ ਦੇ ਘਰ ਇਕ ਬੱਚੀ ਬੀਬਾ ਵਿਦਿਆਵੰਤੀ ਕੌਰ ਨੇ ਜਨਮ ਲਿਆ। ਦੋਵੇਂ ਬੱਚੇ ਬਹੁਤ ਹੀ ਹੋਣਹਾਰ ਸਨ। ਇਨ੍ਹਾਂ ਦੇ ਨਾਲ ਗਿਆਨੀ ਦਿੱਤ ਸਿੰਘ ਦਾ ਜੀਵਨ ਹੋਰ ਵੀ ਖਿੜ ਗਿਆ। ਪਰ ਇਹ ਖੁਸ਼ੀ ਬਹੁਤੀ ਦੇਰ ਨਾ ਰਹੀ। ੧੭ ਜੂਨ ੧੯੦੧ ਈ: ਨੂੰ ਆਪ ਦੀ ਹੋਣਹਾਰ ਬੱਚੀ ਬੀਬਾ ਵਿਦਿਆਵੰਤੀ ਦੀ ਮੌਤ ਹੋ ਗਈ। ਇਸ ਨਾਲ ਗਿਆਨੀ ਦਿੱਤ ਸਿੰਘ ਨੂੰ ਬਹੁਤ ਸਦਮਾ ਲੱਗਿਆ।

**ਗਿਆਨੀ ਦਿੱਤ ਸਿੰਘ ਅਤੇ ਗੁਲਾਬਦਾਸੀ ਸੰਪਰਦਾ :**

ਸ. ਸ਼ਮਸ਼ੇਰ ਸਿੰਘ ਅਸ਼ੋਕ ਦੇ ਅਨੁਸਾਰ, 'ਉਸ ਸਮੇਂ ਵਿਚ ਪੰਜਾਬ ਵਿਚ ਖਾਸ ਕਰਕੇ ਸਿੱਖਾਂ ਵਿਚ ਸੂਫੀ ਢੰਗ ਦੇ ਗੁਲਾਬਦਾਸੀ ਮਤ ਦਾ ਪ੍ਰਚਾਰ ਹਨ੍ਹੇਰੀ ਵਾਂਗ ਫੈਲ ਰਿਹਾ ਸੀ ਤੇ ਇਸ ਮਤ ਦੇ ਪ੍ਰਭਾਵ ਹੇਠ ਆ ਕੇ ਲੋਕੀਂ ਭਰਮਾਂ ਤੇ ਵਹਿਮਾਂ ਨੂੰ ਛੱਡਦੇ ਹੋਏ ਬੜੀ ਤੇਜ਼ੀ ਨਾਲ ਅਜ਼ਾਦ ਖਿਆਲੀਏ ਬਣ ਰਹੇ ਸਨ।'[੧੧] ਗਿਆਨੀ ਦਿੱਤ ਸਿੰਘ ਦੇ ਪਿਤਾ ਦਾ ਝੁਕਾਅ ਗੁਲਾਬਦਾਸੀ ਸੰਪਰਦਾ ਵੱਲ ਸੀ। ਗਿਆਨੀ ਦਿੱਤ ਸਿੰਘ ਨੇ ਵਿੱਦਿਆ ਗੁਲਾਬਦਾਸੀ ਡੇਰਿਆਂ ਵਿਚ ਹੀ ਪ੍ਰਾਪਤ ਕੀਤੀ। ਉਨ੍ਹਾਂ

ਨੇ 'ਸ਼ੀਰੀ ਫ਼ਰਹਾਦ', 'ਅਬਲਾ ਨਿੰਦ' ਤੇ 'ਮਨ ਸੰਬੋਧਨ ਗ੍ਰੰਥ' ਆਦਿ ਪੁਸਤਕਾਂ ਗੁਲਾਬਦਾਸੀ ਪ੍ਰਭਾਵ ਅਧੀਨ ਹੀ ਲਿਖੀਆਂ। 'ਅਬਲਾ ਨਿੰਦ' ਪੁਸਤਕ ਵਿਚ ਗਿਆਨੀ ਦਿੱਤ ਸਿੰਘ ਨੇ ਚੱਠਿਆਂ ਵਾਲੇ ਡੇਰੇ ਦਾ ਖ਼ਾਸ ਹਵਾਲਾ ਦਿੱਤਾ ਹੈ :

*ਚੱਠੇ ਨਗਰ ਸੁਹਾਵਨਾ ਤਹਿ ਦਰਬਾਰ ਮਝਾਰ।*
*ਬਾਰਾਂਦਰੀ ਤਲਾਬ ਪਰ ਸੁੰਦਰ ਬਨੀ ਅਪਾਰ।*[੧੭]

**ਗਿਆਨੀ ਦਿੱਤ ਸਿੰਘ ਅਤੇ ਆਰੀਆ ਸਮਾਜ :**

ਆਰੀਆ ਸਮਾਜ ਦੀ ਸਥਾਪਨਾ ੧੮੭੫ ਈ: ਨੂੰ ਹੋਈ ਅਤੇ ੧੮੭੭ ਈ: ਵਿਚ ਲਾਹੌਰ ਵਿਚ ਆਰੀਆ ਸਮਾਜ ਦੀ ਸ਼ਾਖਾ ਸਥਾਪਿਤ ਹੋਈ। ਗਿਆਨੀ ਦਿੱਤ ਸਿੰਘ ਦੇ ਆਰੀਆ ਸਮਾਜ ਨਾਲ ਜੁੜਨ ਬਾਰੇ ਵਿਦਵਾਨਾਂ ਦੀ ਰਾਇ ਅਲੱਗ-ਅਲੱਗ ਹੈ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਗਿਆਨੀ ਦਿੱਤ ਸਿੰਘ ਨੇ ਗੁਲਾਬਦਾਸੀਆਂ ਨਾਲੋਂ ਸੰਬੰਧ ਤੋੜਨ ਤੋਂ ਬਾਅਦ ਆਰੀਆ ਸਮਾਜ ਵਿਚ ਪ੍ਰਵੇਸ਼ ਕਰ ਲਿਆ। ਗਿਆਨੀ ਦਿੱਤ ਸਿੰਘ ਦੀ ਪੁਸਤਕ 'ਮੇਰਾ ਅਤੇ ਸਾਧੂ ਦਯਾਨੰਦ ਜੀ ਦਾ ਸੰਬਾਦ' ਤੋਂ ਸਪਸ਼ਟ ਹੁੰਦਾ ਹੈ ਕਿ ਉਨ੍ਹਾਂ ਨੇ ੧੯ ਅਪ੍ਰੈਲ ੧੮੭੭ ਈ: ਤਕ ਤਾਂ ਚੱਠਿਆਂ ਵਾਲਾ ਡੇਰਾ ਨਹੀਂ ਸੀ ਛੱਡਿਆ।

ਵਾਰਤਾ ਕਰਨ ਦਾ ਬਹੁਤ ਚਾਉ ਹੁੰਦਾ ਸੀ। ਇਸ ਵਾਸਤੇ ਲਾਹੌਰ ਵਿਚ ਮਹੀਨੇ ਜਾਂ ਦੋ ਮਹੀਨੇ ਮਗਰੋਂ ਜ਼ਰੂਰ ਆਉਂਦਾ ਸਾਂ, ਅਰ ਲਾਲਾ ਰੋਡੂ ਰਾਮ ਜੀ ਹਕੀਮ ਨੂੰ, ਜੋ ਮੀਆਂ ਖਾਂ ਦੀ ਹਵੇਲੀ ਦੇ ਪਾਸ ਰਹਿੰਦੇ ਸਨ, ਮਿਲਯਾ ਕਰਦਾ ਸਾਂ ਅਰ ਸੂਤਕ ਮੰਡੀ ਵਿਚ ਸਰਦਾਰ ਮਹਾਂ ਸਿੰਘ ਦੀ ਹਵੇਲੀ ਵਿਚ ਜਿੱਥੇ ਉਨ੍ਹਾਂ ਦੇ ਸਪੁੱਤਰ ਸਰਦਾਰ ਨਿਹਾਲ ਸਿੰਘ ਜੀ ਅਤੇ ਸਰਦਾਰ ਸਵਾਇਆ ਸਿੰਘ ਜੀ ਰਹਿੰਦੇ ਸਨ, ਇਕ ਸਾਧੂ ਪਾਸ ਨਿਵਾਸ ਕਰਦਾ ਹੁੰਦਾ ਸਾਂ, ਜਿਸਤੇ ਦਿਨ ਵੇਲੇ ਤਾਂ ਭਾਈ ਜਵਾਹਰ ਸਿੰਘ ਜੀ ਨਾਲ ਜੋ ਅਜੇ ਥੋੜੇ ਚਿਰ ਤੋਂ ਹੀ ਰੇਲਵੇ ਦਫ਼ਤਰ ਵਿਚ ਨੌਕਰ ਹੋਏ ਸਨ ਅਤੇ ਲਾਲਾ ਰੋਡੂ ਰਾਮ ਜੀ ਨਾਲ ਗਯਾਨ-ਗੋਸ਼ਟ ਕਰਦਾ ਰਹਿੰਦਾ ਸਾਂ ਅਰ ਰਾਤ ਨੂੰ ਉੱਥੇ ਆ ਕੇ ਅਰਾਮ ਕਰਦਾ ਸਾਂ।

ਉਨ੍ਹਾਂ ਦਿਨਾਂ ਵਿਚ ਸਵਾਮੀ ਸੰਪਤ ਗਿਰੀ ਜੀ ਨਾਲ (ਜੋ ਇਕ ਉਪਨਿਸ਼ਦਾਂ ਅਤੇ ਵੇਦਾਂਤ ਦੇ ਅਤਯੰਤ ਹੀ ਪ੍ਰਸਿੱਧ ਪੰਡਤ ਅਰ ਸੰਨਯਾਸੀ ਸਾਧੂ ਸਨ, ਕਦੇ ਕਦੇ ਅਪਨੀ ਮੰਡਲੀ ਸਮੇਤ ਆ ਕੇ ਮੰਗਲਾਂ ਦੇ ਸ਼ਿਵਾਲੇ ਰਹਿੰਦੇ ਹੁੰਦੇ ਸਨ)। ਮੈਂ ਅਤੇ ਭਾਈ ਜਵਾਹਰ ਸਿੰਘ ਜਾ ਕੇ ਉੱਤਰ ਪ੍ਰਸ਼ਨ ਕਰਦੇ ਹੁੰਦੇ ਸੇ।

ਇਸੀ ਤਰ੍ਹਾਂ ਅਸੀਂ ਤਿੰਨੇ ਮਿੱਤ੍ਰ ਭਾਈ ਈਸ਼ਰ ਸਿੰਘ ਸੰਤ ਨਿਰਮਲੇ ਅਰ ਭਾਈ ਬਿਸ਼ਨ ਸਿੰਘ ਜੀ ਸੰਤ ਨਿਰਮਲਿਆਂ ਨਾਲ, ਜੋ ਵੱਡੇ-੨ ਪੰਡਤ ਸਨ ਅਰ ਉਹ ਕਦੇ-ਕਦੇ ਲਾਹੌਰ ਆ ਕੇ ਰਹਿੰਦੇ ਹੁੰਦੇ ਸਨ, ਜ਼ਰੂਰ ਜਾ ਕੇ ਵਿਚਾਰ ਕਰਦੇ ਅਤੇ ਵੇਦਾਂਤ ਦੇ ਵੱਡੇ-ਵੱਡੇ ਪ੍ਰਕਰਣਾ ਪਰ ਉੱਤਰ ਪ੍ਰਸ਼ਨਾਂ ਦੇ ਪ੍ਰਸੰਗ ਚਲਾਉਂਦੇ ਸਾਂ,

ਜਿਸਤੇ ਸ਼ਹਰ ਦੇ ਬਹੁਤ ਸਾਰੇ ਸੱਜਣ ਸਾਡੇ ਵਾਕਫ਼ ਹੋ ਗਏ ਸਨ।[੧੩]

**ਗਿਆਨੀ ਦਿੱਤ ਸਿੰਘ ਅਤੇ ਸਿੰਘ ਸਭਾ ਲਹਿਰ :**

ਪੰਜਾਬ ਉੱਤੇ ਅੰਗਰੇਜ਼ਾਂ ਦੇ ਕਬਜ਼ੇ ਤੋਂ ਤੁਰੰਤ ਮਗਰੋਂ ਈਸਾਈ ਮਿਸ਼ਨ ਨੇ ਆਪਣੀਆਂ ਸਰਗਰਮੀਆਂ ਮਾਲਵੇ ਤੋਂ ਮਾਝੇ ਵਿਚ ਲੈ ਆਂਦੀਆਂ। ਪਾਦਰੀ ਜਾਹਨ ਨਿਊਟਨ ਅਤੇ ਪਾਦਰੀ ਫਾਰ ਮੈਨ ੧੮੪੯ ਈ: ਵਿਚ ਲਾਹੌਰ ਪੁੱਜੇ। ਇਨ੍ਹਾਂ ਦੀ ਚਰਚ ਮਿਸ਼ਨਰੀ ਸੁਸਾਇਟੀ ਨੇ ਸ੍ਰੀ ਅੰਮ੍ਰਿਤਸਰ ਅਤੇ ਲਾਹੌਰ ਦੇ ਆਲੇ-ਦੁਆਲੇ ਅਤੇ ਪਹਾੜਾਂ ਵਿਚ ਆਪਣੇ ਕੇਂਦਰ ਖੋਲ੍ਹੇ ਅਤੇ ਪੰਜਾਬੀਆਂ ਨੂੰ ਸਰਕਾਰੀ ਅਫਸਰਾਂ ਦੀ ਸਹਾਇਤਾ ਨਾਲ ਈਸਾਈ ਬਣਾਉਣਾ ਸ਼ੁਰੂ ਕੀਤਾ। ਮਹਾਰਾਜਾ ਦਲੀਪ ਸਿੰਘ ਨੂੰ ੧੮੫੩ ਈ: ਵਿਚ ਈਸਾਈ ਬਣਾਏ ਜਾਣਾ ਈਸਾਈ ਮਿਸ਼ਨਰੀਆਂ ਦੀ ਪਹਿਲੀ ਵੱਡੀ ਪ੍ਰਾਪਤੀ ਸੀ ਅਤੇ ਸਿੱਖਾਂ ਲਈ ਸਭ ਤੋਂ ਵੱਡਾ ਸਦਮਾ ਸੀ। ਦੂਜੇ ਪਾਸੇ ਸੰਨ ੧੮੭੩ ਈ: ਵਿਚ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਸਿੱਖ ਵਿਦਿਆਰਥੀਆਂ ਅਤਰ ਸਿੰਘ, ਆਇਆ ਸਿੰਘ, ਸੰਤੋਖ ਸਿੰਘ ਤੇ ਸਾਧੂ ਸਿੰਘ ਨੇ ਈਸਾਈ ਧਰਮ ਵਿਚ ਸ਼ਾਮਲ ਹੋਣ ਦੀ ਇੱਛਾ ਪ੍ਰਗਟ ਕੀਤੀ ਤਾਂ ਦਰਦਵੰਦ ਸਿੱਖਾਂ ਨੂੰ ਹੁਣ ਪਾਣੀ ਸਿਰਾਂ ਤੋਂ ਲੰਘਦਾ ਜਾਪਿਆ। ਇਨ੍ਹਾਂ ਚਾਰਾਂ ਨੌਜਵਾਨਾਂ ਨੂੰ ਕਿਸੇ ਤਰ੍ਹਾਂ ਪਤਿਤ ਹੋਣ ਤੋਂ ਤਾਂ ਬਚਾ ਲਿਆ ਪਰ ਇਨ੍ਹਾਂ ਝਟਕਿਆਂ ਨੇ ਕੌਮੀ ਵਾਰਸਾਂ ਨੂੰ ਕੁਝ ਕਰ ਗੁਜ਼ਰਨ ਲਈ ਪ੍ਰੇਰਿਤ ਕੀਤਾ। ਇਸ ਸਮੁੱਚੇ ਘਟਨਾਕ੍ਰਮ ਦਾ ਨਤੀਜਾ ਇਹ ਹੋਇਆ ਕਿ ਸਿੱਖੀ ਸਵੈ-ਮਾਣ ਨੂੰ ਪ੍ਰਚੰਡ ਕਰਨ ਲਈ ਅਕਤੂਬਰ ੧੮੭੩ ਈ: ਨੂੰ ਗੁਰਦੁਆਰਾ ਮੰਜੀ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਸਿੱਖਾਂ ਦੀ ਇਕ ਵਿਸ਼ਾਲ ਸਭਾ ਇਕੱਤਰ ਹੋਈ, ਜਿਸ ਦਾ ਨਾਂ ਸਿੰਘ ਸਭਾ ਰੱਖਿਆ ਗਿਆ। ਇਸ ਸਭਾ ਵਿਚ ਵੱਡੀ ਗਿਣਤੀ ਵਿਚ ਸਿੱਖ ਵਿਦਵਾਨ, ਬੁੱਧੀਜੀਵੀ, ਗੁਰਦੁਆਰਿਆਂ ਦੇ ਪੁਜਾਰੀ-ਮਹੰਤ, ਉਦਾਸੀ ਤੇ ਨਿਰਮਲੇ ਸੰਤ, ਸਿੱਖ ਰਾਜੇ ਅਤੇ ਸਰਦਾਰ ਸ਼ਾਮਲ ਹੋਏ ਸਨ। ਪ੍ਰਸਿੱਧ ਸਿੱਖ ਵਿਦਵਾਨ ਅਤੇ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੂੰ ਸਿੰਘ ਸਭਾ ਸ੍ਰੀ ਅੰਮ੍ਰਿਤਸਰ ਦਾ ਪਹਿਲਾ ਸਕੱਤਰ ਨਿਯੁਕਤ ਕੀਤਾ ਗਿਆ।[੧੪] ਅਸਲ ਵਿਚ ਗਿਆਨੀ ਦਿੱਤ ਸਿੰਘ ਦੇ ਸਿੰਘ ਸਭਾ ਨਾਲ ਜੁੜਨ ਕਰਕੇ ਇਹ ਲਹਿਰ ਆਪਣੇ ਪੂਰੇ ਜੋਬਨ 'ਤੇ ਆ ਗਈ ਸੀ। ਗਿਆਨੀ ਜੀ ਦਾ ਸਾਰਾ ਜੀਵਨ ਸਿੰਘ ਸਭਾ ਦੇ ਆਸ਼ਿਆਂ ਨੂੰ ਪੂਰਾ ਕਰਨ ਹਿਤ ਬੀਤਿਆ। ਉਨ੍ਹਾਂ ਨੇ ਜਿੱਥੇ ਕਲਮ ਰਾਹੀਂ ਇਸ ਨੂੰ ਪ੍ਰਫੁਲਿਤ ਕਰਨ ਵਿਚ ਯੋਗਦਾਨ ਪਾਇਆ, ਉੱਥੇ ਥਾਂ-ਥਾਂ ਤੇ ਜਾ ਕੇ ਆਪਣੇ ਭਾਸ਼ਣਾਂ ਰਾਹੀਂ ਇਸ ਦਾ ਖ਼ੂਬ ਪ੍ਰਚਾਰ ਕੀਤਾ। ਇਹ ਗਿਆਨੀ ਦਿੱਤ ਸਿੰਘ ਦੀ ਲੇਖਣੀ ਅਤੇ ਭਾਸ਼ਣਾਂ ਦਾ ਹੀ ਅਸਰ ਸੀ ਕਿ ਕਾਫੀ ਗਿਣਤੀ ਵਿਚ ਸ੍ਰੀ ਅੰਮ੍ਰਿਤਸਰ ਸਿੰਘ ਸਭਾ ਦੀ ਸਫਲਤਾ ਤੋਂ ਉਤਸ਼ਾਹਿਤ ਹੋ ਕੇ ਸਿੱਖਾਂ ਨੇ ਹੌਲੀ-ਹੌਲੀ ਪੰਜਾਬ ਦੇ ਵੱਖ-ਵੱਖ ਭਾਗਾਂ ਵਿਚ ਬਹੁਤ ਸਾਰੀਆਂ ਸਿੰਘ ਸਭਾਵਾਂ ਸਥਾਪਿਤ ਕਰ ਦਿੱਤੀਆਂ।

ਲਾਹੌਰ ਵਿਖੇ ਸਿੰਘ ਸਭਾ ਦੀ ਸਥਾਪਨਾ ੧੮੭੯ ਈ: ਵਿਚ ਹੋਈ ਅਤੇ ਇਸ ਦਾ ਸਿਹਰਾ ਪ੍ਰੋ. ਗੁਰਮੁਖ ਸਿੰਘ ਅਤੇ ਗਿਆਨੀ ਦਿੱਤ ਸਿੰਘ ਦੇ ਸਿਰ ਹੈ। ਪੰਜਾਬ ਦੇ ਲੈਫ਼ਟੀਨੈਂਟ-ਗਵਰਨਰ, ਸਰ ਰਾਬਰਟ ਐਗਰਟਨ ਨੂੰ ਇਸ ਸਭਾ ਦਾ ਸਰਪ੍ਰਸਤ ਬਣਾਇਆ ਗਿਆ। ਇਸ ਸਮੇਂ ਤਕ ਪ੍ਰੋ. ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਗੂੜ੍ਹੇ ਮਿੱਤਰ ਬਣ ਚੁੱਕੇ ਸਨ। ਇਸ ਸਮੇਂ ਕਾਫੀ ਗਿਣਤੀ ਵਿਚ ਲੋਕ ਸਿੰਘ ਸਭਾ ਨਾਲ ਜੁੜ ਗਏ ਅਤੇ ਮੁੜ ਸਿੱਖੀ ਵਿਚ ਆ ਗਏ। ਸਿੰਘ ਸਭਾ ਲਹਿਰ ਨੇ ਸਮਾਜਿਕ, ਧਾਰਮਿਕ, ਸਾਹਿਤਕ, ਰਾਜਨੀਤਿਕ ਅਤੇ ਵਿੱਦਿਅਕ ਖੇਤਰਾਂ ਵਿਚ ਬਹੁਤ ਯੋਗਦਾਨ ਪਾਇਆ। ਸਿੰਘ ਸਭਾ ਲਹਿਰ ਨੇ ਧਾਰਮਿਕ ਖੇਤਰ ਵਿਚ ਬਹੁਤ ਸਾਰੀਆਂ ਸਫਲਤਾਵਾਂ ਪ੍ਰਾਪਤ ਕੀਤੀਆਂ। ਅਸਲ ਵਿਚ ਇਸ ਲਹਿਰ ਦਾ ਜਨਮ ਹੀ ਸਿੱਖ ਧਰਮ ਨੂੰ ਦੂਜੇ ਧਰਮਾਂ ਵਿਚ ਰਲ-ਗਡ ਹੋਣ ਤੋਂ ਬਚਾਉਣ ਲਈ ਹੋਇਆ ਸੀ। ਜਿਹੜੇ ਸਿੱਖ ਗੁਰੂ ਸਾਹਿਬਾਨ ਦੁਆਰਾ ਦਿੱਤੀ ਸਿੱਖਿਆ ਨੂੰ ਭੁੱਲ ਕੇ ਅੰਧਵਿਸ਼ਵਾਸਾਂ, ਵਹਿਮਾਂ-ਭਰਮਾਂ ਤੇ ਬ੍ਰਾਹਮਣਾਂ ਦੇ ਜਾਲ ਵਿਚ ਬੁਰੀ ਤਰ੍ਹਾਂ ਫਸ ਚੁੱਕੇ ਸਨ। ਇਸ ਲਹਿਰ ਨੇ ਉਨ੍ਹਾਂ ਲੋਕਾਂ ਨੂੰ ਮੁੜ ਸਿੱਖੀ ਵੱਲ ਮੋੜਿਆ। ਉਨ੍ਹਾਂ ਨੇ ਸਿੱਖ ਗੁਰੂ ਸਾਹਿਬਾਨ ਦੇ ਵਾਸਤਵਿਕ ਸਿਧਾਂਤਾਂ ਨੂੰ ਸਿੱਖਾਂ ਦੇ ਅੱਗੇ ਰੱਖਿਆ। ਪਹਿਲਾਂ-ਪਹਿਲਾਂ ਪਿੰਡਾਂ ਦੇ ਲੋਕਾਂ ਨੇ ਇਸ ਲਹਿਰ ਦਾ ਵਿਰੋਧ ਕੀਤਾ। ਪਰੰਤੂ ਸਿੰਘ ਸਭਾ ਦੇ ਮੈਂਬਰ ਪੂਰੀ ਲਗਨ ਨਾਲ ਆਪਣੇ ਕੰਮ ਵਿਚ ਜੁਟੇ ਰਹੇ। ਸਿੰਘ ਸਭਾ ਦੇ ਪ੍ਰਚਾਰਕਾਂ ਨੇ ਇਕ ਗਾਇਕ ਮੰਡਲੀ ਦੁਆਰਾ ਪਿੰਡਾਂ ਵਿਚ ਜਾ-ਜਾ ਕੇ ਗੁਰਬਾਣੀ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਮੂਰਤੀ ਪੂਜਾ, ਪੀਰਾਂ ਫਕੀਰਾਂ ਦੀ ਪੂਜਾ ਤੇ ਮੜ੍ਹੀਆਂ ਦੀ ਪੂਜਾ ਆਦਿ ਦੀ ਨਿਖੇਧੀ ਕੀਤੀ।

**ਗਿਆਨੀ ਦਿੱਤ ਸਿੰਘ ਅਤੇ ਖਾਲਸਾ ਅਖ਼ਬਾਰ :**

੧੩ ਜੂਨ, ੧੮੮੬ ਈ: ਨੂੰ 'ਖਾਲਸਾ ਅਖ਼ਬਾਰ' ਸਪਤਾਹਿਕ ਪਰਚਾ ਚਾਲੂ ਕੀਤਾ ਗਿਆ। ਜਿਸ ਦੇ ਪਹਿਲੇ ਸੰਪਾਦਕ ਸ. ਝੰਡਾ ਸਿੰਘ ਸਨ ਅਤੇ ਥੋੜ੍ਹੀ ਦੇਰ ਬਾਅਦ ਗਿਆਨੀ ਦਿੱਤ ਸਿੰਘ ਇਸ ਦੇ ਸੰਪਾਦਕ ਬਣੇ। ਇਸ ਅਖ਼ਬਾਰ ਵਿਚ ਵੱਖ-ਵੱਖ ਖੇਤਰਾਂ ਦੀਆਂ ਖ਼ਬਰਾਂ, ਦਸ ਗੁਰੂ ਸਾਹਿਬਾਨਾਂ ਦੇ ਜੀਵਨ ਇਤਿਹਾਸ ਨਾਲ ਸੰਬੰਧਿਤ ਰਚਨਾਵਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼, ਵਹਿਮ-ਭਰਮ, ਨੀਤੀ ਬਚਨ ਅਤੇ ਆਰੀਆ ਸਮਾਜੀਆਂ ਦੇ ਝੂਠੇ ਹਮਲਿਆਂ ਦੇ ਜਵਾਬ ਗਿਆਨੀ ਦਿੱਤ ਸਿੰਘ ਦੁਆਰਾ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਦਿੱਤੇ ਜਾਂਦੇ ਸਨ। ਡਾ. ਨਰਿੰਦਰ ਸਿੰਘ (ਕਪੂਰ) 'ਖਾਲਸਾ ਅਖ਼ਬਾਰ' ਬਾਰੇ ਇਉਂ ਲਿਖਦੇ ਹਨ :

ਖਾਲਸਾ ਅਖ਼ਬਾਰ ਦੇ ਕੁੱਲ ੧੨ ਪੰਨੇ ਹੁੰਦੇ ਸਨ ਅਤੇ ਇਸ ਦੇ ਪਹਿਲੇ ਦੋ ਪੰਨੇ ਖ਼ਬਰਾਂ ਅਤੇ ਐਡੀਟੋਰੀਅਲ ਨੋਟਾਂ ਪ੍ਰਤੀ ਵਰਤੇ ਜਾਂਦੇ ਸਨ। ਤੀਜਾ ਪੰਨਾ ਸੰਪਾਦਕੀ ਲੇਖਾਂ ਲਈ ਵਰਤਿਆ ਜਾਂਦਾ ਸੀ। ਤੀਜੇ ਪੰਨੇ ਉੱਤੇ ਛਪਣ ਵਾਲੇ ਸੰਪਾਦਕੀ ਲੇਖ

ਗਿਆਨੀ ਦਿੱਤ ਸਿੰਘ ਦੀ ਸ਼ਕਤੀ ਦਾ ਪ੍ਰਗਟਾਵਾ ਸਨ। ਇਨ੍ਹਾਂ ਲੇਖਾਂ ਵਿਚ ਉਹ ਆਮ ਕਰਕੇ ਕਿਸੇ ਭਖਵੀਂ ਸਮੱਸਿਆ ਨੂੰ ਵਿਸ਼ਾ ਬਣਾ ਕੇ ਅਤੇ ਵਿਰੋਧੀਆਂ ਵੱਲੋਂ ਉਠਾਏ ਜਾਣ ਵਾਲੇ ਪ੍ਰਸ਼ਨਾਂ ਦਾ ਉੱਤਰ ਦੇ ਕੇ ਆਪਣਾ ਮੱਤ ਪ੍ਰਗਟਾਉਂਦੇ ਸਨ। ਇਹ ਲੇਖ ਗਿਆਨੀ ਦਿੱਤ ਸਿੰਘ ਦੀ ਪੰਥ ਪੱਖੀ ਸੋਚ, ਸਪਸ਼ਟ ਕਥਨ ਸ਼ਕਤੀ, ਤਰਕ ਦੇ ਆਧਾਰ ਉੱਤੇ ਵਿਰੋਧੀਆਂ ਦੀਆਂ ਦਲੀਲਾਂ ਦਾ ਖੰਡਨ ਅਤੇ ਗੁਰਮਤਿ ਦੇ ਮੰਡਨ ਦੀਆਂ ਉਘੜਵੀਆਂ ਉਦਾਹਰਨਾਂ ਹੁੰਦੇ ਸਨ।[੧੫]

ਜਦ ੧੮ ਮਾਰਚ ੧੮੮੭ ਈ: ਨੂੰ ਪ੍ਰੋ. ਗੁਰਮੁਖ ਸਿੰਘ ਨੂੰ ਸ੍ਰੀ ਅੰਮ੍ਰਿਤਸਰ ਦੇ ਪੁਜਾਰੀਆਂ ਵੱਲੋਂ ਛੇਕਿਆ ਗਿਆ ਤਾਂ ਉਸ ਸਮੇਂ ਗਿਆਨੀ ਦਿੱਤ ਸਿੰਘ ਜੀ ਨੇ ਉਨ੍ਹਾਂ ਦਾ ਪੂਰਾ ਸਾਥ ਦਿੱਤਾ ਅਤੇ ਉਨ੍ਹਾਂ ਨੇ 'ਖਾਲਸਾ ਅਖ਼ਬਾਰ' ਵਿਚ 'ਸਵਪਨ ਨਾਟਕ' ਛਾਪਿਆ ਜਿਸ ਵਿਚ ਉਨ੍ਹਾਂ ਨੇ ਵਿਅੰਗਾਤਮਕ ਢੰਗ ਨਾਲ ਬਾਬਾ ਖ਼ੇਮ ਸਿੰਘ (ਬੇਦੀ) ਅਤੇ ਉਨ੍ਹਾਂ ਦੇ ਸਾਥੀਆਂ ਉੱਤੇ ਟਿੱਪਣੀ ਕੀਤੀ। ਉਨ੍ਹਾਂ ਗਿਆਨੀ ਦਿੱਤ ਸਿੰਘ ਉੱਤੇ ਮੁਕੱਦਮਾ ਚਲਾਇਆ ਅਤੇ ੧੮੮੮ ਈ: ਨੂੰ ਮੁਕੱਦਮਾ ਖਤਮ ਹੋ ਗਿਆ। ਕੁਝ ਕਾਰਨਾਂ ਕਰਕੇ ੧੮੮੯ ਈ: ਵਿਚ ਇਹ ਅਖ਼ਬਾਰ ਬੰਦ ਹੋ ਗਿਆ। ਦੁਬਾਰਾ ਇਹ ਅਖ਼ਬਾਰ ਗਿਆਨੀ ਦਿੱਤ ਸਿੰਘ ਦੀ ਜ਼ਿਮੇਵਾਰੀ ਉੱਤੇ ਸ਼ੁਰੂ ਹੋਇਆ।

**ਗਿਆਨੀ ਦਿੱਤ ਸਿੰਘ ਅਤੇ ਖਾਲਸਾ ਕਾਲਜ :**

ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਨੂੰ ਸਥਾਪਿਤ ਕਰਨ ਵਿਚ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਸ. ਜਵਾਹਰ ਸਿੰਘ ਦੇ ਨਾਂ ਖਾਸ ਵਰਣਨਯੋਗ ਹਨ। ਖਾਲਸਾ ਕਾਲਜ ਲਈ ਆਰਥ਼ਿਕ ਮਦਦ ਲੈਣ ਲਈ ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਰਾਜਿਆਂ ਅਤੇ ਰਈਸਾਂ ਕੋਲ ਗਏ ਤਾਂ ਜੋ ਸਿੱਖਾਂ ਲਈ ਵੱਡੀ ਵਿੱਦਿਅਕ ਸੰਸਥਾ ਖੋਲ੍ਹੀ ਜਾਵੇ। ਅਖੀਰ ੫ ਮਾਰਚ ੧੮੯੨ ਈ: ਨੂੰ ਸਰ ਜੇਮਜ਼ ਲਾਇਲ ਦੁਆਰਾ ਸ੍ਰੀ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਦਾ ਨੀਂਹ ਪੱਥਰ ਰੱਖਿਆ ਗਿਆ ਅਤੇ ੨੨ ਅਕਤੂਬਰ ੧੮੯੩ ਈ: ਨੂੰ ਮਿਡਲ ਸਕੂਲ ਵਜੋਂ ਸ਼ੁਰੂ ਕੀਤਾ ਗਿਆ। ਖਾਲਸਾ ਕਾਲਜ ਸਬੰਧੀ ੨੩ ਅਕਤੂਬਰ ੧੮੯੩ ਈ: ਦੇ ਅਖ਼ਬਾਰ ਵਿਚ ਇਸ ਤਰ੍ਹਾਂ ਲਿਖਿਆ ਗਿਆ ਹੈ :

ਖਾਲਸਾ ਕੌਮ ਇਸ ਸਿੱਖਿਆ ਦੇ ਧਨ ਤੇ ਨਿਰਧਨ ਅਤੇ ਬੇਖਬਰ ਹੋਨੇ ਦੇ ਕਾਰਨ ਇਨ੍ਹਾਂ ਨਾਲ ਹੀ ਸਾਥੀ ਕੌਮਾਂ ਨਾਲੋਂ ਬਹੁਤ ਹੀ ਪਿੱਛੇ ਰਹਿ ਗਈ ਸੀ, ਪ੍ਰੰਤੂ ਪੰਥ ਦੇ ਹਿਤਕਾਰੀਆਂ ਦੇ ਹਿਤਾਂ ਵਿਚ ਇਹ ਦੁਰਦਿਸ਼ਾ ਦੁਖਦਾਈ ਕੰਡੇ ਦੀ ਤਰਹਿ ਰੜਕਦੀ ਸੀ, ਉਨ੍ਹਾਂ ਨੇ ਇਸ ਦੇ ਦੂਰ ਕਰਨ ਲਈ ਬਹੁਤ ਕਾਲ ਤੇ ਯਤਨ ਕਰਨਾ ਆਰੰਭ ਕੀਤਾ ਸੀ, ਜਿਸ ਤੇ ਉਨ੍ਹਾਂ ਦੀ ਕੋਸ਼ਿਸ਼ ਦਾ ਫਲ ਅੱਜ ਖਾਲਸਾ ਕਾਲਜ ਦਾ ਛੋਟਾ ਹਿੱਸਾ ਮਿਡਲ ਸਕੂਲ ੨੨ ਅਕਤੂਬਰ ਸੰਨ ੧੮੯੩ ਨੂੰ ਸ੍ਰੀ ਅੰਮ੍ਰਿਤਸਰ ਵਿਚ ਖੋਲਿਆ ਜਾਂਦਾ ਹੈ।[੧੬]

**ਗਿਆਨੀ ਦਿੱਤ ਸਿੰਘ ਦਾ ਅਕਾਲ ਚਲਾਣਾ:**

ਕੰਵਰ ਬਿਕਰਮ ਸਿੰਘ ਤੋਂ ਬਾਅਦ ਸਰਦਾਰ ਅਤਰ ਸਿੰਘ ਭਦੌੜ ਵਾਲੇ ਆਪ ਦੀਆਂ ਆਰਥਿਕ ਲੋੜਾਂ ਦਾ ਧਿਆਨ ਰੱਖਦੇ ਸਨ, ਪਰ ਹੁਣ ਉਹ ਵੀ ਚੜ੍ਹਾਈ ਕਰ ਗਏ ਸਨ। ਕਈ ਤਰ੍ਹਾਂ ਦੀਆਂ ਔਕੜਾਂ ਨੇ ਆਪ ਨੂੰ ਰੋਗੀ ਬਣਾ ਦਿੱਤਾ। ਲਾਹੌਰ ਦੇ 'ਖਾਲਸਾ ਅਖ਼ਬਾਰ' ਵਿਚ ਗਿਆਨੀ ਜੀ ਦੀ ਬਿਮਾਰੀ ਬਾਰੇ ਲਿਖਿਆ ਹੈ:

ਗਿਆਨੀ ਦਿੱਤ ਸਿੰਘ ਜੀ ਅਜੇ ਤਕ ਬੀਮਾਰ ਹਨ, ਇਕ ਲਾਇਕ ਡਾਕਟਰ ਤੋਂ ਇਲਾਜ ਹੋ ਰਿਹਾ ਹੈ। ਆਸ਼ਾ ਹੈ ਕਿ ਅਕਾਲ ਪੁਰਖ ਉਨ੍ਹਾਂ ਨੂੰ ਆਰੋਗ ਕਰ ਦੇਣਗੇ। ਇਸ ਹਫ਼ਤੇ ਤੋਂ ਭਾਈ ਮਯਾ ਸਿੰਘ ਜੀ ਨੇ ਐਡੀਟਰ ਸਾਹਿਬ ਦੀ ਜਗ੍ਹਾ ਕੰਮ ਕੀਤਾ ਹੈ।[੧੭]

ਆਪ ਦਾ ਜਿਗਰ ਵਧਦਾ ਗਿਆ। ਆਪ ਦੀ ਬੀਮਾਰੀ ਲਾ-ਇਲਾਜ ਹੋ ਚੁੱਕੀ ਸੀ। ਇਸ ਬੀਮਾਰੀ ਦੀ ਹਾਲਤ ਵਿਚ ਵੀ ਆਪ 'ਖਾਲਸਾ ਅਖ਼ਬਾਰ' ਲਈ ਲਿਖਦੇ ਰਹੇ ਸਨ। ਆਪ ਤੋਂ ਪ੍ਰਭਾਵਿਤ ਹੋ ਕੇ ਹੀ ਇਕ ਮੁਸਲਮਾਨ ਡਾਕਟਰ ਆਪ ਦੇ ਘਰ ਆ ਕੇ ਮੁਫਤ ਇਲਾਜ ਕਰਦਾ ਰਿਹਾ, ਪਰੰਤੂ ਉਨ੍ਹਾਂ ਦੀ ਹਾਲਤ ਦਿਨੋਂ-ਦਿਨ ਵਿਗੜਦੀ ਗਈ। ਉਨ੍ਹਾਂ ਨੂੰ ਆਪਣੀ ਹਾਲਤ ਦਾ ਗਿਆਨ ਹੋ ਗਿਆ ਸੀ ਅਤੇ ਉਹ ਡਾਕਟਰ ਸਾਹਿਬ ਨੂੰ ਕਹਿਣ ਲੱਗੇ :

ਹੁਣ ਹੋਰ ਕੋਈ ਪ੍ਰੀਸ਼ਰਮ ਕਰਨ ਦੀ ਲੋੜ ਨਹੀਂ ਸਾਨੂੰ ਹੁਣ ਮੁਕੰਮਲ ਆਰਾਮ ਕਰਨ ਦਿਉ ਤੇ ਅਸੀਂ ਹੁਣ ਉਸ ਥਾਂ ਜਾਣ ਲਈ ਤਿਆਰ ਹਾਂ, ਜਿੱਥੋਂ ਕਦੇ ਕੋਈ ਮੁੜਿਆ ਨਹੀਂ। ਤੁਹਾਡੀ ਸੇਵਾ ਲਈ ਵੀ ਧੰਨਵਾਦ ਹੈ ਤੇ ਹੁਣ ਹੋਰ ਦਵਾਈਆਂ ਦੇਣ ਦੀ ਲੋੜ ਨਹੀਂ। ਤੁਸੀਂ ਆਪਣੀ ਵਾਹ ਲਾਉਣ ਵਿਚ ਘੱਟ ਨਹੀਂ ਕੀਤੀ, ਪਰ ਧੁਰ ਦੇ ਇਲਾਹੀ ਹੁਕਮ ਅੱਗੇ ਸਭ ਨੂੰ ਸਿਰ ਨਿਵਾਉਣਾ ਹੀ ਪੈਂਦਾ ਹੈ। ਸੋ ਇਸ ਧੁਰ ਦੇ ਆਏ ਸੱਦੇ ਨੂੰ ਮੋੜਨ ਲਈ ਅਸੀਂ ਹੁਣ ਕੋਈ ਉਪਰਾਲਾ ਨਹੀਂ ਕਰਾਂਗੇ।[੧੮]

ਅਖ਼ੀਰ ੬ ਸਤੰਬਰ, ੧੯੦੧ ਈ: ਨੂੰ ਸਵੇਰੇ ਸਾਢੇ ਦਸ ਵਜੇ ਆਪ ਅਕਾਲ ਚਲਾਣਾ ਕਰ ਗਏ। ਆਪ ਦੇ ਅਕਾਲ ਚਲਾਣੇ ਦੀ ਖ਼ਬਰ ਸੁਣ ਕੇ ਸਾਰੇ ਪਾਸੇ ਸ਼ੋਕ ਫੈਲ ਗਿਆ। 'ਖਾਲਸਾ ਅਖ਼ਬਾਰ' ਦੇ ੧੩ ਸਤੰਬਰ, ੧੯੦੧ ਈ: ਦੇ ਅੰਕ ਵਿਚ ਇਸ ਤਰ੍ਹਾਂ ਸ਼ੋਕ ਵਿਅਕਤ ਕੀਤਾ ਗਿਆ:

ਸ਼ੋਕ! ਮਹਾਂ ਸ਼ੋਕ!! ਹਾਏ ਸ਼ੋਕ!!!

ਸਾਡੇ ਬਹੁਤ ਹੀ ਬਦਕਿਸਮਤੀ ਦੇ ਦਿਨ ਹਨ ਕਿ ਜਦ ਕੋਈ ਪੁਰਸ਼ ਇਸ ਪੰਥ ਦੇ ਸੁਧਾਰ ਪਰ ਲਕ ਬੰਨਦਾ ਹੈ ਯਾ ਤਾਂ ਉਹ ਕਈ ਪ੍ਰਕਾਰ ਦੀਆਂ ਤਕਲੀਫ਼ਾਂ ਵਿਚ ਫਸਦਾ ਹੈ ਯਾ ਉਹ ਥੋੜ੍ਹਾ ਚਿਰ ਕੰਮ ਕਰ ਕੇ ਇਸ ਭਯਾਨਕ ਅਤੇ ਬੇਤਰਸ ਮੌਤ ਦੇ ਪੰਜੇ ਵਿਚ ਫਸ ਜਾਂਦਾ ਹੈ। ਅਜੇ ਭਾਈ ਗੁਰਮੁਖ ਸਿੰਘ ਜੀ ਨੂੰ ਸਾਥੋਂ ਜੁਦਾ ਹੋਏ ਨੂੰ ਥੋੜ੍ਹਾ ਚਿਰ ਹੀ ਹੋਇਆ ਸੀ ਅਤੇ ਉਨ੍ਹਾਂ ਦੀ ਜਗ੍ਹਾ ਪੂਰੀ ਭੀ ਨਹੀਂ ਸੀ ਹੋਈ ਕਿ

ਭਾਈ ਦਿੱਤ ਸਿੰਘ ਜੀ ਗਯਾਨੀ ਇਸ ਸੰਸਾਰ ਅਸਾਰ ਤੋਂ ਕੂਚ ਕਰ ਗਏ ਅਤੇ ਆਪਣੇ ਸਨਬੰਧੀਆਂ ਅਤੇ ਦੋਸਤਾਂ ਨੂੰ ਵਡੇ ਭਾਰੀ ਸ਼ੋਕ ਦੇ ਸਮੁੰਦਰ ਵਿਚ ਪਾ ਗਏ।[੧੯]

ਗਿਆਨੀ ਦਿੱਤ ਸਿੰਘ ਦਾ ਇਕਲੌਤਾ ਪੁੱਤਰ ਸ. ਬਲਦੇਵ ਸਿੰਘ ਐਫ.ਏ. ਪਾਸ ਕਰਨ ਤੋਂ ਬਾਅਦ ੧੯੦੧ ਈ: ਵਿਚ ਮੈਡੀਕਲ ਕਾਲਜ ਵਿਚ ਦਾਖ਼ਲ ਹੋ ਗਿਆ ਸੀ। ੧੯੦੩ ਈ: ਵਿਚ ਸ. ਬਲਦੇਵ ਸਿੰਘ ਦਾ ਵਿਆਹ ਪਿੰਡ ਉੂਰਨਾ (ਮਾਛੀਵਾੜਾ) ਵਿਖੇ ਸ. ਫੌਜਾ ਸਿੰਘ ਦੀ ਲੜਕੀ ਬੀਬੀ ਇੰਦਰ ਕੌਰ ਨਾਲ ਪੂਰਨ ਗੁਰ-ਮਰਯਾਦਾ ਅਨੁਸਾਰ ਹੋਇਆ। ੧੯੦੪ ਈ: ਵਿਚ ਸ. ਬਲਦੇਵ ਸਿੰਘ ਆਪਣੀ ਕਲਾਸ ਵਿੱਚੋਂ ਫੇਲ ਹੋ ਗਿਆ। ੧੯੦੫ ਈ: ਵਿਚ ਸ. ਬਲਦੇਵ ਸਿੰਘ ਡਾਕਟਰੀ ਦੀ ਪੜ੍ਹਾਈ ਲਈ ਇੰਗਲੈਂਡ ਚਲਾ ਗਿਆ। ਜਦੋਂ ਵਾਪਸ ਆ ਕੇ ਉਸ ਨੇ ਸ੍ਰੀ ਅੰਮ੍ਰਿਤਸਰ ਸ਼ਹਿਰ ਹੈਲਥ ਅਫਸਰ ਦੀ ਅਸਾਮੀ 'ਤੇ ਲੱਗਣਾ ਚਾਹਿਆ ਤਾਂ ਛੂਤ-ਛਾਤ ਦੇ ਕਾਰਨ ਉਹ ਲੱਗ ਨਾ ਸਕਿਆ। ਅਖ਼ੀਰ ਮਹਾਰਾਜਾ ਰਿਪੁਦਮਨ ਸਿੰਘ ਨੇ ਉਨ੍ਹਾਂ ਨੂੰ ਨਾਭੇ ਸ਼ਹਿਰ ਵਿਚ ਹੈਲਥ ਅਫਸਰ ਦੀ ਅਸਾਮੀ 'ਤੇ ਲਗਾ ਦਿੱਤਾ।

੧੯੧੨ ਈ: ਵਿਚ ਸ. ਬਲਦੇਵ ਸਿੰਘ ਦੇ ਘਰ ਪੁੱਤਰ ਜਨਮਿਆ, ੧੯੨੦ ਈ: ਵਿਚ ਨਾਭੇ ਰਹਿੰਦਿਆਂ ਉਨ੍ਹਾਂ ਦੀ ਸੁਪਤਨੀ ਦੀ ਮੌਤ ਹੋ ਗਈ। ਫਿਰ ਅਗਲੇ ਸਾਲ ਆਪ ਦਾ ਦੁਬਾਰਾ ਵਿਆਹ ਹੋਇਆ। ੧੯੨੧ ਈ: ਵਿਚ ਮਹਾਰਾਜਾ ਪਟਿਆਲਾ ਅਤੇ ਮਹਾਰਾਜਾ ਨਾਭੇ ਦੇ ਆਪਸੀ ਝਗੜੇ ਕਾਰਨ ਸ. ਬਲਦੇਵ ਸਿੰਘ ਨੂੰ ਘਸੀਟ ਲਿਆ। ਉਹ ਆਪਣੀ ਮਾਂ, ਪਤਨੀ ਅਤੇ ਪੁੱਤਰ ਨੂੰ ਲੈ ਕੇ ਬੰਬਈ ਹੁੰਦਾ ਹੋਇਆ ਨਿਊਜ਼ੀਲੈਂਡ ਚਲਾ ਗਿਆ। ੧੯੨੯ ਈ: ਵਿਚ ਸ. ਬਲਦੇਵ ਸਿੰਘ ਦੇ ਇਕਲੌਤੇ ਪੁੱਤਰ ਦੀ ਮੌਤ ਹੋ ਗਈ। ਉਨ੍ਹਾਂ ਦੀ ਮਾਤਾ ਜੀ, ਪੋਤੇ ਦੇ ਵਿਛੋੜੇ ਕਾਰਨ ਰੋ-ਰੋ ਅੰਨ੍ਹੇ ਹੋ ਗਏ। ਅੰਨ੍ਹੀ ਮਾਤਾ ਨੇ ਪੰਜਾਬ ਆ ਕੇ ਭਾਈ ਤਖ਼ਤ ਸਿੰਘ ਪਾਸ ਫਿਰੋਜ਼ਪੁਰ ਵਿਖੇ ਬੁਢਾਪਾ ਕੱਟਿਆ ਅਤੇ ੧੯੩੦ ਈ: ਵਿਚ ਇੱਥੇ ਹੀ ਪ੍ਰਲੋਕ ਸਿਧਾਰ ਗਏ। ੧੯੩੦ ਈ: ਦੇ ਅੰਤ ਤਕ ਸ. ਬਲਦੇਵ ਸਿੰਘ ਨਿਊਜ਼ੀਲੈਂਡ ਤੋਂ ਪੰਜਾਬ ਆ ਕੇ ਗੁੰਮਨਾਮੀ ਦੀ ਜ਼ਿੰਦਗੀ ਬਿਤਾਉਣ ਲੱਗਿਆ। ੧੯੩੭ ਈ: ਵਿਚ ਉਸ ਨੇ ਹੁਸ਼ਿਆਰਪੁਰ ਵਿਖੇ ਹੈਲਥ ਅਫਸਰ ਦੀ ਨੌਕਰੀ ਕਰ ਲਈ। ੧੯੩੯ ਈ: ਵਿਚ ਰਿਟਾਇਰ ਹੋ ਕੇ ਵੀ ਰਿਹਾਇਸ਼ ਇੱਥੇ ਹੀ ਰੱਖ ਲਈ। ੧੬ ਜੂਨ, ੧੯੪੦ ਈ: ਨੂੰ ਸੋਲਨ ਵਿਖੇ ਦਿਲ ਦੀ ਧੜਕਨ ਬੰਦ ਹੋ ਜਾਣ ਕਾਰਨ ਅਕਾਲ ਚਲਾਣਾ ਕਰ ਗਿਆ ਅਤੇ ਇਸ ਦੇ ਨਾਲ ਹੀ ਗਿਆਨੀ ਦਿੱਤ ਸਿੰਘ ਦੇ ਵੰਸ਼ ਦਾ ਅੰਤ ਹੋ ਗਿਆ। ਸ. ਬਲਦੇਵ ਸਿੰਘ ਪੰਜਾਬੀ ਦਾ ਕਵੀ, ਉਰਦੂ ਅਤੇ ਫ਼ਾਰਸੀ ਦਾ ਸ਼ਾਇਰ ਹੁੰਦਿਆਂ, ਰਾਗ ਵਿੱਦਿਆ ਦਾ ਮਾਹਿਰ ਵੀ ਸੀ।[੨੦]

**ਹਵਾਲੇ ਅਤੇ ਟਿੱਪਣੀਆਂ :**


੧. ਕੈਪਟਨ ਧਰਮ ਸਿੰਘ, ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ, ਭੂਮਿਕਾ

੨. ਸ. ਨਰਿੰਦਰ ਸਿੰਘ ਕਪੂਰ, ਗਿਆਨੀ ਦਿੱਤ ਸਿੰਘ ਜੀਵਨ ਤੇ ਰਚਨਾ, ਸਫਾ ੨

੩. ਗਿਆਨੀ ਅਮਰ ਸਿੰਘ, ਗਿਆਨੀ ਦਿੱਤ ਸਿੰਘ ਜੀ, ਸਫਾ ੧੦

੪. ਸ. ਕਰਨੈਲ ਸਿੰਘ (ਸੋਮਲ), ਭਾਈ ਦਿੱਤ ਸਿੰਘ ਗਿਆਨੀ ਜੀਵਨ ਰਚਨਾ ਅਤੇ ਸ਼ਖ਼ਸੀਅਤ, ਸਫਾ ੩੬

੫. ਗਿਆਨੀ ਦਿੱਤ ਸਿੰਘ, ਮੇਰਾ ਅਤੇ ਸਾਧੂ ਦਯਾ ਨੰਦ ਜੀ ਦਾ ਸੰਵਾਦ, ਪੰਨਾ ੪

੬. ਸ. ਦਲਜੀਤ ਸਿੰਘ ਬੀ.ਏ., ਸਿੰਘ ਸਭਾ ਦਾ ਮੋਢੀ ਗਿਆਨੀ ਦਿੱਤ ਸਿੰਘ, ਸਫਾ ੨੪

੭. ਉਹੀ. ਸਫੇ ੨੫-੨੬

੮. ਕੈਪਟਨ ਧਰਮ ਸਿੰਘ, ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ, ਸਫੇ ੭-੧੦

੯. ਸ. ਗੁਰਨਾਮ ਸਿੰਘ ਬਿਜਲੀ, ਗਿਆਨੀ ਦਿੱਤ ਸਿੰਘ, ਸਫਾ ੧੦

੧੦. ਗਿਆਨੀ ਗੁਰਦਿੱਤ ਸਿੰਘ(ਸੰਪਾ.), ਗਿਆਨੀ ਦਿੱਤ ਸਿੰਘ-ਜੀਵਨ ਅਤੇ ਰਚਨਾ, ਸਫਾ ੧੩

੧੧. ਸ. ਸ਼ਮਸ਼ੇਰ ਸਿੰਘ ਅਸ਼ੋਕ (ਸੰਪਾ.), ਸ਼ੀਰੀ ਫ਼ਰਹਾਦ, ਕ੍ਰਿਤ ਸੰਤ ਦਿੱਤਾ ਰਾਮ ਉਰਫ਼ ਗਿਆਨੀ ਦਿੱਤ ਸਿੰਘ, ਸਫਾ ੫

੧੨. ਸ. ਪ੍ਰੀਤਮ ਸਿੰਘ ਐਮ.ਏ. (ਸੰਪਾ.), ਭਾਈ ਦਿੱਤ ਸਿੰਘ ਰਚਨਾਵਲੀ, ਭਾਗ ਪਹਿਲਾ, ਸਫਾ ੧੦੧

੧੩. ਭਾਈ ਦਿੱਤ ਸਿੰਘ ਗਯਾਨੀ, ਮੇਰਾ ਅਤੇ ਸਾਧੂ ਦਯਾਨੰਦ ਜੀ ਦਾ ਸੰਬਾਦ, ਸਫੇ ੭-੮

੧੪. M.S. Mann, History of the Punjab, p. 390

੧੫. ਸ. ਨਰਿੰਦਰ ਸਿੰਘ (ਕਪੂਰ), ਗਿਆਨੀ ਦਿੱਤ ਸਿੰਘ ਜੀਵਨ ਅਤੇ ਰਚਨਾ, ਸਫਾ ੧੧੦

੧੬. ਖਾਲਸਾ ਅਖ਼ਬਾਰ, ੨੩ ਅਕਤੂਬਰ ੧੮੯੩, ਸਫਾ ੩

੧੭. ਖਾਲਸਾ ਅਖ਼ਬਾਰ, ੩੦ ਅਗਸਤ ੧੯੦੧, ਐਡੀਟੋਰੀਅਲ ਨੋਟ

੧੮. ਕੈਪਟਨ ਧਰਮ ਸਿੰਘ, ਸਿੰਘ ਸਭਾ ਲਹਿਰ ਦੇ ਮੋਢੀ ਗਿਆਨੀ ਦਿੱਤ ਸਿੰਘ ਜੀ, ਸਫੇ ੫੧-੫੨

੧੯. ਗਿਆਨੀ ਅਮਰ ਸਿੰਘ, ਗਿਆਨੀ ਦਿੱਤ ਸਿੰਘ ਜੀ, ਸਫਾ ੧੪੦

੨੦. ਕੈਪਟਨ ਧਰਮ ਸਿੰਘ, ਸਿੰਘ ਸਭਾ ਲਹਿਰ ਦੇ ਮੋਢੀ, ਸਫਾ ੭


■

# ਜਿਊਂਣ ਦਾ ਹੁਨਰ - ਧਰਮ ਕਲਾ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਨਹ ਬਿਲੰਬ ਧਰਮੰ ਬਿਲੰਬ ਪਾਪੰ॥*
*ਦ੍ਰਿੜੰਤ ਨਾਮੰ ਤਜੰਤ ਲੋਭੰ॥* *(ਪੰਨਾ ੧੩੫੪)*

ਸੋਲ੍ਹਾਂ ਕਲਾਵਾਂ ਵਿੱਚੋਂ ਪੰਜਵੀਂ ਕਲਾ 'ਧਰਮ ਕਲਾ' ਹੈ। ਪ੍ਰੋ. ਸਾਹਿਬ ਸਿੰਘ ਜੀ ਨੇ ਧਰਮ ਨੂੰ ਇਕ ਕੋਮਲ ਹੁਨਰ ਅਤੇ ਜਿਊਂਣ ਦਾ ਹੁਨਰ ਵੀ ਕਿਹਾ ਹੈ। 'ਸਮ ਅਰਥ ਕੋਸ਼' ਵਿਚ ਧਰਮ ਦੇ ਸਮਾਨ ਅਰਥੀ ਸ਼ਬਦ ਹਨ, 'ਆਚਾਰ, ਈਮਾਨ, ਸੱਚ, ਸ਼ਬਦ, ਸੁਕ੍ਰਿਤ, ਸ਼੍ਰੇਯ, ਸੁਭਾਵ, ਹੱਕ, ਦੀਨ, ਪੁਣਯ, ਪੁੰਨ, ਬਿਰਦ' ਆਦਿ। 'ਮਹਾਨ ਕੋਸ਼' ਦੇ ਕਰਤਾ ਅਨੁਸਾਰ ਧਰਮ ਦੀ ਪਰਿਭਾਸ਼ਾ ਜਿਸ ਦੇ ਆਧਾਰ ਵਿਸ਼ਵ ਹੈ, ਸ਼ੁਭ ਕਰਮ, ਮਜ਼ਹਬ, ਦੀਨ, ਰਿਵਾਜ, ਰਸਮ, ਫਰਜ਼, ਇਨਸਾਫ ਤੇ ਸੁਭਾਵ ਆਦਿ। ਇਸ ਤੋਂ ਇਲਾਵਾ ਧੀਰਜ, ਖਿਮਾ, ਮਨ ਦਾ ਵੱਸ ਕਰਨਾ, ਚੋਰੀ ਦਾ ਤਯਾਗ, ਪਵਿਤ੍ਰਤਾ, ਇੰਦ੍ਰੀਆਂ ਨੂੰ ਕੁਕਰਮਾਂ ਤੋਂ ਰੋਕਣਾ, ਨਿਰਮਲ ਬੁੱਧਿ, ਵਿਦਯਾ ਦਾ ਅਭਯਾਸ, ਸਤਯ, ਕ੍ਰੋਧ ਦਾ ਤਯਾਗ ਆਦਿ ਧਰਮ ਦੇ ਦਸ ਅੰਗ ਮੰਨੇ ਜਾਂਦੇ ਹਨ।

ਦਾਨਸ਼ਵਰਾਂ ਦਾ ਕਥਨ ਹੈ ਕਿ ਜਿਵੇਂ ਬੇੜੀ ਮਲਾਹ ਤੋਂ ਬਗੈਰ ਕੰਢੇ ਨਹੀਂ ਲੱਗ ਸਕਦੀ, ਇਸੇ ਤਰ੍ਹਾਂ ਮਨੁੱਖਤਾ ਦਾ ਧਰਮ ਤੋਂ ਬਗੈਰ ਉਧਾਰ ਨਹੀਂ ਹੋ ਸਕਦਾ। ਧਰਮ ਤਾਂ ਇਕ ਮਾਰਗ ਹੈ, ਜਿਸ ਉੱਪਰ ਚੱਲ ਕੇ ਕੋਈ ਇਨਸਾਨ ਸਹੀ ਟਿਕਾਣੇ 'ਤੇ ਪਹੁੰਚ ਸਕਦਾ ਹੈ। ਅਮਲੀ ਜੀਵਨ ਵਿਚ ਦੇਖੋ ਤਾਂ ਸਾਡੇ ਸਮਾਜ ਦਾ ਨਜ਼ਰੀਆ ਇਸ ਤਰ੍ਹਾਂ ਹੈ ਕਿ ਇਹ ਆਸਤਿਕਤਾ ਤੇ ਨਾਸਤਿਕਤਾ ਨੂੰ ਹੀ ਕੇਵਲ ਧਰਮ ਦਾ ਆਧਾਰ ਸਮਝਦਾ ਹੈ। ਜਦਕਿ ਆਸਤਿਕਤਾ-ਰੱਬ ਨੂੰ ਮੰਨਣਾ ਅਤੇ ਨਾਸਤਿਕਤਾ -ਨਾ ਮੰਨਣਾ ਹੈ। ਪਰ ਕੀ ਚੰਗਾ ਜੀਵਨ ਜਿਊਂਣ ਲਈ ਅਤੇ ਚੰਗਾ ਸਮਾਜ ਸਿਰਜਣ ਲਈ ਦੋਨਾਂ ਧਿਰਾਂ ਨੂੰ ਹੀ ਧਰਮ ਦੇ ਬਿਆਨ ਕੀਤੇ ਉਪਰੋਕਤ ਗੁਣਾਂ ਦੀ ਲੋੜ ਨਹੀਂ ਹੈ? ਜਵਾਬ ਹੋਵੇਗਾ ਕਿ ਸਭਨਾਂ ਨੂੰ ਹੀ ਲੋੜ ਹੈ।

ਹਕੀਕਤ ਤੋਂ ਅੱਖਾਂ ਮੀਚ ਕੇ ਧਰਮ ਦਾ ਵਿਰੋਧ ਕਰਨ ਵਾਲਿਆਂ ਨੂੰ ਅਤੇ ਮੰਨਣ ਵਾਲਿਆਂ ਨੂੰ ਵੀ ਦੀਰਘਤਾ ਤੇ ਸਪਸ਼ਟਤਾ ਦੇ ਨਾਲ 'ਧਰਮ ਕਲਾ' ਨੂੰ ਸਮਝਣ ਦੀ ਲੋੜ ਹੈ। ਧਰਮ ਕਿਸੇ ਖਿੱਤੇ ਦੇ ਸਭਿਆਚਾਰ ਨੂੰ ਵੀ ਜਨਮ ਦਿੰਦਾ ਹੈ। ਉਦਾਹਰਨ ਲਈ ਜਿਵੇਂ ਭਾਰਤੀ ਸਭਿਆਚਾਰ ਨੂੰ ਸਥਾਪਿਤ ਕੀਤਾ। ਸਾਡੀ ਭਾਸ਼ਾ, ਰੀਤੀ ਰਿਵਾਜ਼, ਰਹਿਣ-ਸਹਿਣ, ਬੋਲ-ਚਾਲ, ਜੀਵਨ-ਜਾਚ, ਜਨਮ-ਵਿਆਹ, ਮ੍ਰਿਤਕ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੮੫੫੫੯

ਸੰਸਕਾਰ, ਜੋੜ-ਮੇਲੇ, ਤਿਉਹਾਰ, ਮਰਯਾਦਾ, ਪਹਿਰਾਵਾ, ਸੰਗੀਤ, ਕਿਰਤ, ਦਾਨ, ਸਿਮਰਨ, ਚੜ੍ਹਦੀ ਕਲਾ, ਪਿੰਡਾਂ-ਕਸਬਿਆਂ, ਸ਼ਹਿਰਾਂ ਦੇ ਨਾਂ, ਵਿਅਕਤੀਗਤ ਨਾਮ ਅਤੇ ਸਭਾ-ਸੁਸਾਇਟੀਆਂ ਦੇ ਨਾਮਕਰਣ ਆਦਿ ਸਭ ਦਾ ਆਧਾਰ ਧਰਮ ਹੈ। ਇਸੇ ਪ੍ਰਕਾਰ ਹੀ ਬਾਕੀ ਧਰਮਾਂ ਵਿਚ ਹੈ। ਇੱਥੋਂ ਤਕ ਕਿ ਪੰਜਾਬ ਵਿਚ ਨਾਮਵਰ ਨਾਸਤਿਕ ਬੰਦਿਆਂ ਦੇ ਨਾਉਂ ਵੀ ਧਰਮ ਆਧਾਰਿਤ ਸਨ ਤੇ ਬਹੁਤਿਆਂ ਦੀ ਰੋਜ਼ੀ-ਰੋਟੀ ਦਾ ਆਧਾਰ ਵੀ ਧਾਰਮਿਕ ਅਦਾਰੇ ਰਹੇ ਹਨ। ਪਰ ਉਨ੍ਹਾਂ ਨੇ ਆਪਣੀ ਹਉਮੈ ਵਿਚ ਧਰਮ ਤੋਂ ਦੂਰੀ ਬਣਾ ਕੇ ਰੱਖੀ। ਬਹੁਤਿਆਂ ਦਾ ਅੰਤਮ ਸੰਸਕਾਰ ਵੀ ਧਾਰਮਿਕ ਰਹੁ-ਰੀਤਾਂ ਅਨੁਸਾਰ ਹੀ ਹੋਇਆ। ਕਿਉਂਕਿ ਉਨ੍ਹਾਂ ਪਾਸ ਬਦਲਾਉ ਕੋਈ ਨਹੀਂ ਸੀ।

ਇਸੇ ਤਰ੍ਹਾਂ ਕਿਸੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਲੋਕਾਂ ਨੂੰ ਧਰਮ ਸਮਝਾਇਆ ਸੀ ਜੋ ਸਮਝਦੇ ਸਨ ਕਿ ਧਰਤੀ, ਧੌਲ ਬਲਦ ਦੇ ਸਿੰਗਾਂ 'ਤੇ ਖੜੀ ਹੈ। ਗੁਰੂ ਜੀ ਤੱਤ ਗਿਆਨ ਬਖ਼ਸ਼ਦੇ ਹਨ:

*ਧੌਲੁ ਧਰਮੁ ਦਇਆ ਕਾ ਪੂਤੁ॥*
*ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥* (ਪੰਨਾ ੩)

ਭਾਵ ਧੌਲ ਇਕ ਬਲਦ ਨਹੀਂ, ਸਗੋਂ ਧਰਮ ਹੈ ਜੋ ਦਇਆ ਦਾ ਪੁੱਤਰ ਹੈ, ਜਿਸ ਨੇ ਸੰਤੋਖ ਦੁਆਰਾ ਸਾਰੀ ਸ੍ਰਿਸ਼ਟੀ ਦੀ ਮਰਯਾਦਾ ਨੂੰ ਕਾਇਮ ਰੱਖਿਆ ਹੋਇਆ ਹੈ। ਇੱਥੇ ਚਾਰ ਮਹਾਨ ਵਿਚਾਰ ਹਨ ਕਿ ਸਭ ਤੋਂ ਪਹਿਲਾਂ ਦਇਆ ਹੈ ਤੇ ਦਇਆ 'ਚੋਂ ਧਰਮ ਪੈਦਾ ਹੁੰਦਾ ਹੈ। ਫਿਰ ਸੰਤੋਖ ਇਕ ਮਰਯਾਦਾ ਨੂੰ ਕਾਇਮ ਰੱਖਦਾ ਹੈ ਤੇ ਮਨੁੱਖਤਾ ਨੂੰ ਵੀ ਇਨ੍ਹਾਂ ਗੁਣਾਂ ਦੀ ਸਦਾ ਲੋੜ ਹੈ।

ਸਮਕਾਲੀ ਹਾਲਾਤਾਂ ਵਿਚ ਬਾਹਰੀ ਲਿਪਾ-ਪੋਚੀ ਤੇ ਵਿਖਾਵਾ ਕਈ ਵਾਰ ਬਹੁਤਾ ਦਿੱਸਦਾ ਹੈ ਪਰ ਅਮਲੀ ਜੀਵਨ ਵਿਚ ਗੁਣ ਨਹੀਂ ਹੁੰਦੇ। ਇਹ ਹੁਣ ਹਰ ਧਰਮੀ ਨੇ ਸੋਚਣਾ ਹੈ ਕਿ ਧਰਮ ਦੀਆਂ ਅਮੀਰ ਪਰੰਪਰਾਵਾਂ ਨੂੰ ਬਰਕਰਾਰ ਕਿਵੇਂ ਰੱਖਣਾ ਹੈ। ਇੱਕ ਗੱਲ ਸਪਸ਼ਟ ਹੈ ਕਿ ਧਰਮ ਕੋਈ ਵੀ ਹੋਵੇ ਉਹ ਚੰਗੀ ਜੀਵਨ ਜਾਚ ਲਈ ਹੀ ਮਾਨਵਤਾ ਨੂੰ ਪ੍ਰੇਰਦਾ ਹੈ। ਅਗਰ ਉਸ ਦਾ ਗਲਤ ਰੂਪ ਸਮਾਜ ਵਿਚ ਉਭਰਦਾ ਹੈ ਤਾਂ ਉਹ ਦੁਰਵਰਤੋਂ ਕਰਨ ਵਾਲਿਆਂ ਦਾ ਕਸੂਰ ਹੁੰਦਾ ਹੈ। ਜਿਵੇਂ ਕਿਸੇ ਪਿਆਸੇ ਨੂੰ ਪਾਣੀ ਪਿਲਾ ਕੇ ਉਸ ਦੀ ਜਾਨ ਵੀ ਬਚਾਈ ਜਾ ਸਕਦੀ ਹੈ ਅਤੇ ਜੇ ਉਸ ਨੂੰ ਖੂਹ ਵਿਚ ਧੱਕਾ ਦੇ ਦੇਵੋ ਤਾਂ ਉਸੇ ਪਾਣੀ ਵਿਚ ਡੁਬੋ ਕੇ ਉਸ ਦੀ ਜੀਵਨ ਲੀਲ੍ਹਾ ਵੀ ਖਤਮ ਕੀਤੀ ਜਾ ਸਕਦੀ ਹੈ। ਹੁਣ ਉਸ ਨੂੰ ਪਾਣੀ ਪਿਲਾਉਣਾ ਧਰਮ ਹੈ ਪਰ ਖੂਹ 'ਚ ਧੱਕਾ ਦੇਣਾ ਅਧਰਮ ਹੈ। ਪਰ ਪਾਣੀ ਤਾਂ ਪਾਣੀ ਹੀ ਹੈ। ਉਹੋ ਪਾਣੀ ਉਪਕਾਰੀ ਤੇ ਉਹੋ ਪਾਣੀ ਘਾਤਕ। ਇਹੋ ਹਾਲ ਕਈ ਵਾਰ 'ਧਰਮ' ਨਾਲ ਹੁੰਦਾ ਹੈ। ਬਹੁਤਾ ਸਮਾਜ ਧਰਮੀ ਹੁੰਦਾ ਹੋਇਆ ਵੀ ਧਰਮ ਦੀਆਂ ਕਦਰਾਂ-ਕੀਮਤਾਂ ਤੋਂ ਵਿਹੂਣਾ

ਰਹਿੰਦਾ ਹੈ। ਇਸੇ ਲਈ ਪੰਚਮ ਪਾਤਸ਼ਾਹ ਜੀ ਫੁਰਮਾਨ ਕਰਦੇ ਹਨ:

*ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥* *(ਪੰਨਾ ੬੨੨)*

ਭਾਵ ਵੱਡਿਆਂ ਭਾਗਾਂ ਵਾਲਾ ਹੀ ਧਰਮ ਦੀ ਮੰਜ਼ਲ ਨੂੰ ਸਮਝਦਾ ਹੈ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਉਪਰੋਕਤ ਪੰਕਤੀਆਂ ਵਿਚ ਧਰਮ ਕਲਾ ਦ੍ਰਿੜ੍ਹਾਉਂਦੇ ਹੋਏ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ ਕਿ ਧਰਮ ਕਮਾਉਣ ਲੱਗਿਆਂ ਦੇਰ ਨਾ ਕਰੋ ਸਗੋਂ ਪਾਪ ਕਰਨ ਲੱਗੇ ਦੇਰੀ ਕਰੋ ਭਾਵ ਸੋਚੋ ਤਾਂ ਕਿ ਬੁਰਿਆਈ ਤੋਂ ਹਟ ਕੇ ਮਨ ਭਲਿਆਈ ਕਰਨ ਵੱਲ ਲੱਗ ਜਾਵੇ। ਪ੍ਰਭੂ ਨਾਮ ਹਿਰਦੇ ਵਿਚ ਦ੍ਰਿੜ੍ਹ ਕਰਨਾ, ਜਿਸ ਨਾਲ ਦਇਆ, ਨਿਮਰਤਾ, ਖਿਮਾ, ਪਰਉਪਕਾਰ ਦੀ ਭਾਵਨਾ ਪੈਦਾ ਹੁੰਦੀ ਹੈ ਕਿਉਂਕਿ ਪ੍ਰਭੂ ਪਰਉਪਕਾਰੀ ਹੈ, ਪਰ ਮਾਰੂ ਲੋਭ ਦਾ ਤਿਆਗ ਕਰਨ ਦੀ ਲੋੜ ਹੈ। ਧਰਮ ਇਕ ਚੰਗੇ ਸਮਾਜ ਦੀ ਸਿਰਜਣਾ ਲਈ ਸੂਤਰ ਹੈ, ਜਿਊਂਣ ਦਾ ਹੁਨਰ ਹੈ ਤੇ 'ਧਰਮ ਕਲਾ' ਪ੍ਰਤੀ ਸਮਾਜ ਦਾ ਗਿਆਨਵਾਨ ਹੋਣਾ ਤੇ ਧਾਰਨੀ ਹੋਣਾ ਅਤਿ ਜ਼ਰੂਰੀ ਹੈ।

■

---

## ਸ੍ਰੀ ਅਨੰਦਪੁਰ ਸਾਹਿਬ ਵਿਖੇ ਪ੍ਰਚਾਰਕਾਂ, ਢਾਡੀਆਂ ਤੇ ਕਵੀਸ਼ਰਾਂ ਦਾ ਦੋ-ਰੋਜ਼ਾ ਕੈਂਪ

ਜਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਹੇਠ ਸ. ਸਤਬੀਰ ਸਿੰਘ ਜੀ ਐਡੀ: ਸਕੱਤਰ ਧਰਮ ਪ੍ਰਚਾਰ ਕਮੇਟੀ ਦੇ ਉੱਦਮ ਤੇ ਉਤਸ਼ਾਹ ਸਦਕਾ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ ਮਿਤੀ ੧ ਜੁਲਾਈ ਤੋਂ ੨ ਜੁਲਾਈ ੨੦੧੨ ਤਕ ਦੋ ਰੋਜ਼ਾ 'ਗੁਰਮਤਿ ਵਿਚਾਰ ਸੰਮੇਲਨ' (ਸਮੂਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਦਾ) ਕਰਵਾਇਆ ਗਿਆ। ਜਿਸ ਦੀ ਅਰੰਭਤਾ ਅਕਾਲ ਪੁਰਖ ਵਾਹਿਗੁਰੂ ਅੱਗੇ ਅਰਦਾਸ ਕਰ ਕੇ ਕੀਤੀ ਗਈ। ਜਿਸ ਵਿਚ ਜਥੇਦਾਰ ਸ. ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕਰਦੇ ਹੋਏ ਕਿਹਾ ਕਿ ਨੌਜਵਾਨਾਂ ਵਿਚ ਪਤਿਤਪੁਣਾ, ਨਸ਼ੇ, ਡੇਰਾਵਾਦ ਆਦਿਕ ਵੱਡੀਆਂ ਚੁਣੌਤੀਆਂ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਚਾਰਕ, ਢਾਡੀ ਅਤੇ ਕਵੀਸ਼ਰ ਇਨ੍ਹਾਂ ਚੁਣੌਤੀਆਂ ਦਾ ਮੁਕਾਬਲਾ ਕਰ ਸਕਦੇ ਹਨ। ਇਸ ਕੈਂਪ ਵਿਚ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਤਰਲੋਚਨ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਜਥੇਦਾਰ ਸੁਖਦੇਵ ਸਿੰਘ ਭੌਰ, ਪ੍ਰਿੰਸੀਪਲ ਸੁਰਿੰਦਰ ਸਿੰਘ ਅਤੇ ਸ. ਅਮਰਜੀਤ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਧਰਮ ਪ੍ਰਚਾਰ ਕਮੇਟੀ ਦੇ ਐਡੀ: ਸਕੱਤਰ ਸ. ਸਤਬੀਰ ਸਿੰਘ ਜੀ ਨੇ ਸੰਬੋਧਨ ਕੀਤਾ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਭਾਈ ਜਗਦੇਵ ਸਿੰਘ ਨੇ ਨਿਭਾਈ। ਵਿਦਵਾਨ ਬੁਲਾਰਿਆਂ ਵਿਚ ਡਾ. ਇੰਦਰਜੀਤ ਸਿੰਘ ਗੋਗੋਆਣੀ, ਪ੍ਰਿੰਸੀਪਲ ਅਮਰਜੀਤ ਸਿੰਘ, ਸ. ਸਰਵਨ ਸਿੰਘ ਸੀਨੀਅਰ ਪ੍ਰਚਾਰਕ, ਸ. ਜਸਵਿੰਦਰ ਸਿੰਘ ਸ਼ਹੂਰ ਪ੍ਰਚਾਰਕ, ਭਾਈ ਜਗਦੀਸ਼ ਸਿੰਘ ਤਿਹਾੜਾ ਢਾਡੀ ਅਤੇ ਗੁਰਿੰਦਰਪਾਲ ਸਿੰਘ ਬੈਂਕਾ ਕਵੀਸ਼ਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਹਾਜ਼ਰੀ ਭਰੀ।

# ਸਾਕਾ ਸਾਰਾਗੜ੍ਹੀ

-ਲੈ: ਕਰਨਲ ਪ੍ਰਤਾਪ ਸਿੰਘ*

ਸਾਰਾਗੜ੍ਹੀ ਦੀ ਗੱਲ ਸੁਣਾਵਾਂ ਸੁਣਿਓ ਨਾਲ ਧਿਆਨ।
ਚਾਰ ਸਿੱਖ ਦੇ ਵੀਰ ਜਵਾਨਾਂ ਜਿਸ ਲਈ ਵਾਰੀ ਜਾਨ।
ਹੌਲਦਾਰ ਈਸ਼ਰ ਸਿੰਘ ਜੀ ਉਨ੍ਹਾਂ ਦਾ ਸਰਦਾਰ।
ਆਖੇ ਸਿਰ ਧੜ ਬਾਜੀ ਲਾ ਦਿਓ ਜੇ ਪਲਟਨ ਨਾਲ ਪਿਆਰ।
ਸਿੰਘ ਅਸੀਂ ਗੁਰੂ ਗੋਬਿੰਦ ਸਿੰਘ ਦੇ ਮਰਾਂਗੇ ਵਿਚ ਮੈਦਾਨ।
ਐਸੀ ਲੜੀਏ ਅਸੀਂ ਲੜਾਈ ਰੱਖੇ ਯਾਦ ਜਹਾਨ।
੨੧ ਸਿੱਖ, ਦੁਸ਼ਮਣ ਹਜ਼ਾਰਾਂ, ਕੰਮ ਸੀ ਡਾਢਾ ਔਖਾ।
ਸਿੱਖੀ ਸ਼ਾਨ ਵਧਾਉਣ ਦੇ ਲਈ ਮਿਲਿਆ ਸੀ ਇਹ ਮੌਕਾ।
ਦੁਸ਼ਮਣ ਆਖੇ ਹਾਰ ਮੰਨ ਲਓ ਬਖ਼ਸ਼ ਦਿਆਂਗੇ ਜਾਨ।
ਛੱਡ ਦਿਓ ਇਸ ਪੋਸਟ ਤਾਈਂ ਰਹਿਣਾ ਅਗਰ ਜਹਾਨ।
ਈਸ਼ਰ ਸਿੰਘ ਨੇ ਡੱਟ ਕੇ ਆਖਿਆ ਅਸੀਂ ਹਾਂ ਸਰਦਾਰ।
ਵਿਚ ਜੰਗ ਦੇ ਲੜ ਮਰਾਂਗੇ ਇਹ ਸਾਡਾ ਕਿਰਦਾਰ।
ਜੰਗ ਵਿਚ ਕੁੱਦੇ ਸਿੰਘ ਸੂਰਮੇ ਕਹਿ ਬੋਲੇ ਸੋ ਨਿਹਾਲ।
ਸਿੰਘ ਸ਼ਹੀਦੀਆਂ ਪਾ ਰਹੇ ਸਨ ਲੜਦਿਆਂ ਦੁਸ਼ਮਣ ਨਾਲ।
ਦਸਮ ਪਿਤਾ ਦੇ ਸੂਰਮਿਆਂ ਨੇ ਸਿਰ ਧੜ੍ਹ ਬਾਜੀ ਲਾਈ।
ਤੋਬਾ ਕਰਦਾ ਦੁਸ਼ਮਣ ਭੱਜਾ ਮੱਚੀ ਸੀ ਹਾਲ ਦੁਹਾਈ।
ਗੁਰਮੁਖ ਸਿੰਘ ਨੇ ਸਿਗਨਲ ਭੇਜੇ ਸਾਰੀ ਕਥਾ ਸੁਣਾਈ।
ਇਕ-ਇਕ ਸੂਰੇ ਬਾਬਤ ਦੱਸਿਆ ਕਿਵੇਂ ਸ਼ਹੀਦੀ ਪਾਈ।
ਇੰਗਲੈਂਡ ਦੀ ਸੰਸਦ ਅੰਦਰ ਪੇਸ਼ ਹੋਈ ਕੁਰਬਾਨੀ।
ਸਾਰਿਆਂ ਉੱਠ ਕੇ ਵਾਹ-ਵਾਹ ਕੀਤੀ ਕੋਈ ਨ ਇਸ ਦਾ ਸਾਨੀ।
ਲਾਂਤ ਸਿੰਘ ਸੂਰਮੇ ਡੱਟ ਕੇ ਅਜਬ ਸ਼ਹੀਦੀ ਪਾਈ।
ਇੰਡੀਅਨ ਆਰਡਰ ਆਫ ਮੈਰਿਟ ਮਿਲਿਆ, ਪਲਟਨ ਦੀ ਸ਼ਾਨ ਵਧਾਈ।
੨੧ ਸਿੰਘਾਂ ਦੀ ਸ਼ਹੀਦੀ ਧੁੰਮਾਂ ਪਈਆਂ ਸਾਰੇ।
ਪੁਰਜਾ-ਪੁਰਜਾ ਕੱਟ ਮਰੇ ਧਰਮੋਂ ਮੂਲ ਨ ਹਾਰੇ।
ਵਿਚ ਫਰਾਂਸ ਸਕੂਲਾਂ ਅੰਦਰ ਇਹ ਸਾਕਾ ਜਾਏ ਪੜ੍ਹਾਇਆ।
ਕਿੱਦਾਂ ਇਕ-ਇਕ ਸੂਰਾ ਆਪਣੀ ਪਲਟਨ ਦੇ ਕੰਮ ਆਇਆ।
ਚਾਰ ਸਿੱਖ ਦੇ ਵੀਰ ਸ਼ਹੀਦਾਂ ਨੂੰ ਮੇਰਾ ਪ੍ਰਣਾਮ।
ਪ੍ਰਤਾਪ ਸਿੰਘਾ ਰਹੇਗੀ ਜਦ ਤਕ ਦੁਨੀਆ ਰਹੂ ਉਨ੍ਹਾਂ ਦਾ ਨਾਮ।

* ੮੧੧, ਗਾਰਡਨ ਇਨਕਲੇਵ, ਡਾਕ: ਖਾਨਕੋਟ, ਜੀ.ਟੀ. ਰੋਡ, ਸ੍ਰੀ ਅੰਮ੍ਰਿਤਸਰ-੧੪੩੫੦੧.
ਮ. ੯੪੬੪੨-੯੬੨੫੦

*ਪੁਸਤਕ ਰੀਵਿਊ :*

# ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਸਿਮਰਤੀ ਗ੍ਰੰਥ

ਕੈਨੇਡਾ ਨਿਵਾਸੀ ਪਰਵਾਸੀ ਭਾਰਤੀ ਸ. ਜੈਤੇਗ ਸਿੰਘ ਅਨੰਤ ਜੀ ਦੁਆਰਾ ਸੰਪਾਦਿਤ ਤੇ ਹਰਿਦਰਸ਼ਨ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ ਚੰਡੀਗੜ੍ਹ ਵੱਲੋਂ ਪ੍ਰਕਾਸ਼ਿਤ ਭਾਈ ਸਾਹਿਬ 'ਭਾਈ ਰਣਧੀਰ ਸਿੰਘ ਜੀ ਸਿਮਰਤੀ ਗ੍ਰੰਥ' ਉਸ ਮਹਾਨ ਆਤਮਾ ਦੀ ਜੀਵਨ ਗਾਥਾ ਹੈ ਜੋ ਵੀਹਵੀਂ ਸਦੀ ਦੀਆਂ ਸਿਰਮੌਰ ਗੁਰਸਿੱਖ ਹਸਤੀਆਂ ਵਿੱਚੋਂ ਇਕ ਸਨ ਅਤੇ ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਖਾਲਸਾ ਪੰਥ ਤੇ ਦੇਸ਼ ਹਿਤ ਕੁਰਬਾਨ ਕਰ ਦਿੱਤਾ। ਸਿਮਰਤੀ ਗ੍ਰੰਥ ਕਿਸੇ ਮਹਾਨ ਰੂਹ ਦੀਆਂ ਯਾਦਾਂ ਨੂੰ ਸੰਭਾਲਣ ਦਾ ਸਾਹਿਤਕ-ਇਤਿਹਾਸਿਕ ਯਤਨ ਹੁੰਦਾ ਹੈ। ੪੨੦ ਸਫਿਆਂ ਦਾ ਇਹ ਵੱਡ-ਆਕਾਰੀ ਗ੍ਰੰਥ ਪੰਥ ਦੇ ਮਹਾਨ ਚਿੰਤਕ, ਗੁਰੂ-ਘਰ ਦੇ ਅਖੰਡ ਕੀਰਤਨੀਏ ਤੇ ਗਦਰ ਲਹਿਰ ਦੇ ਮਹਾਨ ਨਾਇਕ ਦੇ ਸੱਚਖੰਡ ਪਿਆਨੇ ਦੇ ੫੦ਵੇਂ ਸਾਲ ਨੂੰ ਸਮਰਪਿਤ ਉਨ੍ਹਾਂ ਦੀਆਂ ਮਿੱਠੀਆਂ ਤੇ ਪ੍ਰੇਰਨਾਦਾਇਕ ਯਾਦਾਂ ਨੂੰ ਤਾਜ਼ਾ ਕਰਦਾ ਹੈ। ਭਾਈ ਰਣਧੀਰ ਸਿੰਘ ਜੀ ਸਿੱਖੀ ਤੇ ਪੰਜਾਬੀਅਤ ਨੂੰ ਵਰਸੋਈ ਰੂਹ ਅਤੇ ਬਹੁਪੱਖੀ ਪ੍ਰਤਿਭਾ ਦੇ ਮਾਲਕ ਸਨ। ਆਪ ਕਥਨੀ ਤੇ ਕਰਨੀ ਦੇ ਸੂਰਮੇ, ਸੱਚੇ ਤਿਆਰ-ਬਰ-ਤਿਆਰ ਸਿੰਘ, ਦ੍ਰਿੜ ਇਰਾਦੇ ਵਾਲੇ, ਪਰਉਪਕਾਰੀ, ਗੁਰਮਤਿ ਗਾਡੀ ਰਾਹ ਦੇ ਅਣਥੱਕ ਪਾਂਧੀ, ਨਾਮ ਅਭਿਆਸ ਦੀ ਅਤੁੱਟ ਕਮਾਈ ਵਾਲੇ, ਗੁਰਬਾਣੀ ਕੀਰਤਨ ਦੇ ਰਸੀਏ, ਧੁਰੰਧਰ ਵਿਦਵਾਨ, ਗੁਰਮਤਿ ਸਿਧਾਂਤਾਂ ਅਤੇ ਗੁਰਬਾਣੀ ਦੇ ਸੂਝਵਾਨ ਵਿਆਖਿਆਕਾਰ ਸਨ।

ਸ. ਜੈਤੇਗ ਸਿੰਘ ਅਨੰਤ ਜੀ ਨੇ ਭਾਈ ਸਾਹਿਬ ਜੀ ਦੇ ਜੀਵਨ ਦੇ ਉਪਰੋਕਤ ਵਿਭਿੰਨ ਪੱਖਾਂ ਨੂੰ ਉਜਾਗਰ ਕਰਨ ਲਈ ਅਤੇ ਉਨ੍ਹਾਂ ਦੇ ਸਾਹਿਤਕ ਧਾਰਮਿਕ ਤੇ ਦੇਸ਼-ਭਗਤੀ ਦੀ ਦੇਣ ਨੂੰ ਖਾਲਸਾ ਪੰਥ ਦੇ ਸਨੂੰਖ ਕਰਨ ਲਈ ੯੪ ਦੇ ਕਰੀਬ ਸੁਪ੍ਰਸਿੱਧ ਲੇਖਕਾਂ ਤੇ ਆਪਣੇ-ਆਪਣੇ ਖੇਤਰ ਦੀਆਂ ਨਾਮਵਰ ਹਸਤੀਆਂ ਪਾਸੋਂ ਕਵਿਤਾਵਾਂ ਅਤੇ ਲੇਖ ਉਚੇਚੇ ਰੂਪ ਵਿਚ ਲਿਖਵਾਏ ਹਨ। ਇਨ੍ਹਾਂ ਰਚਨਾਵਾਂ ਰਾਹੀਂ ਜਿੱਥੇ ਭਾਈ ਸਾਹਿਬ ਜੀ ਦੇ ਬਹੁਪੱਖੀ, ਬਹੁਰੰਗੀ, ਬਹੁ-ਪਾਸਾਰੀ, ਬਹੁ-ਘਾਲਣਾਵੀ ਪਾਵਨ ਬਿੰਬ ਤੇ ਪ੍ਰਤਿਭਾ ਦੇ ਵੱਖ-ਵੱਖ ਸੁਨਹਿਰੇ ਪੱਖਾਂ ਨੂੰ ਇਕ ਗੁਲਦਸਤੇ ਵਿਚ ਗੁੰਦਣ ਦਾ ਯਤਨ ਕੀਤਾ ਹੈ, ਉੱਥੇ ਵੱਡੀ ਗਿਣਤੀ ਵਿਚ ਨਾਮਵਰ ਚਿੱਤਰਕਾਰਾਂ ਤੋਂ ਬਣਵਾਈਆਂ ਗਈਆਂ ਪੇਟਿੰਗਜ਼ ਇਸ ਸਿਮਰਤੀ ਗ੍ਰੰਥ ਦੀ ਕਲਾਤਮਿਕ ਦਿੱਖ ਨੂੰ ਚਾਰ ਚੰਨ ਲਾਉਂਦੀਆਂ ਹਨ। ਸਿਮਰਤੀ ਗ੍ਰੰਥ ਵਿਚ ਭਾਈ ਸਾਹਿਬ ਜੀ ਵੱਲੋਂ ਕਾਲ-ਕੋਠੜੀਆਂ ਦੌਰਾਨ ਆਪਣੇ ਪਰਵਾਰ ਨੂੰ ਲਿਖੇ ਕੁਝ ਪੱਤਰ ਵੀ ਸ਼ਾਮਲ ਕੀਤੇ ਗਏ ਹਨ ਜੋ ਉਸ ਸਮੇਂ ਦੀ ਦਾਸਤਾਂ ਬਿਆਨ ਕਰਦੇ ਹਨ। ਸਿਮਰਤੀ ਗ੍ਰੰਥ ਵਿਚ ਅੰਕਿਤ ਇਤਿਹਾਸਿਕ

ਯਾਦਗਾਰਾਂ, ਸਮਾਰਕਾਂ, ਤਸਵੀਰਾਂ, ਪੇਟਿੰਗਜ਼ ਨੂੰ ਗੁਰਬਾਣੀ ਦੀਆਂ ਤੁਕਾਂ ਰਾਹੀਂ ਪ੍ਰਸਤੁਤ ਕਰ ਕੇ ਇਨ੍ਹਾਂ ਦਾ ਮੇਲ ਭਾਈ ਸਾਹਿਬ ਦੀ ਨਿਰਮਲ ਆਤਮਾ ਨਾਲ ਕੀਤਾ ਹੈ ਜਿਸ ਨਾਲ ਅਨੰਤ ਜੀ ਦੀ ਡੂੰਘੀ ਸੋਚ ਤੇ ਸੰਪਾਦਨ ਕਲਾ ਦੀ ਨਿਪੁੰਨਤਾ ਦੇ ਦੀਦਾਰੇ ਵੀ ਹੋਏ ਹਨ।

ਸਿਮਰਤੀ ਗ੍ਰੰਥ ਤਿਆਰ ਕਰਨਾ ਕਿਸੇ ਇਕੱਲੇ-ਕਾਰੇ ਵਿਅਕਤੀ ਦਾ ਕੰਮ ਨਹੀਂ, ਸਗੋਂ ਇਹ ਕਾਰਜ ਵੱਡੀਆਂ ਸੰਸਥਾਵਾਂ ਦੇ ਹੁੰਦੇ ਹਨ। ਅਨੰਤ ਜੀ ਨੇ ਇਸ ਬਿਖਮ ਤੇ ਵੱਡ-ਆਕਾਰੀ ਕਾਰਜ ਨੂੰ ਇਸ ਕਰਕੇ ਹੱਥ ਪਾਇਆ ਕਿ ਆਪ ਦੇ ਹਿਰਦੇ ਅੰਦਰ ਭਾਈ ਸਾਹਿਬ ਜੀ ਦਾ ਡੂੰਘਾ ਪਿਆਰ ਤੇ ਸੱਚੀ-ਸੁੱਚੀ ਸ਼ਰਧਾ ਨਿਰੰਤਰ ਠਾਠਾਂ ਮਾਰਦੀ ਰਹੀ ਹੈ। ਲੇਖਕ ਦੇ ਪਿਤਾ ਜੀ ਨੇ ਜਿੱਥੇ ਭਾਈ ਸਹਿਬ ਜੀ ਦੀ ਸੰਗਤ ਮਾਣੀ ਸੀ, ਉੱਥੇ ਲੇਖਕ ਨੇ ਖੁਦ ਭਾਈ ਸਾਹਿਬ ਦੀ ਸ਼ਖ਼ਸੀਅਤ ਤੋਂ ਰੋਲ-ਮਾਡਲ ਵਜੋਂ ਸੇਧ ਪ੍ਰਾਪਤ ਕਰ ਕੇ ਦੈਵੀ ਗੁਣਾਂ ਨੂੰ ਆਪਣੇ ਆਪੇ ਵਿਚ ਢਾਲਣ ਦਾ ਸੁਚੇਤ ਯਤਨ ਕੀਤਾ ਹੈ। ਇਹ ਸਿਮਰਤੀ ਗ੍ਰੰਥ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਪਾਕ ਰੂਹ ਪ੍ਰਤੀ ਰਿਣ-ਮੁਕਤ ਹੋਣ ਦਾ ਬਹਾਨਾ ਹੀ ਨਹੀਂ ਸਗੋਂ ਭਾਈ ਸਾਹਿਬ ਜੀ ਦੀ ਧਾਰਮਿਕ ਤੇ ਅਦਬੀ ਸ਼ਖ਼ਸੀਅਤ ਨੂੰ ਇਕ ਅਜਿਹੇ ਬਿੰਬ ਵਜੋਂ ਸਾਕਾਰ ਕਰਨਾ ਹੈ ਜੋ ਨਸ਼ਿਆਂ ਤੇ ਪਤਿਤਪੁਣੇ ਦੇ ਰੋਹੜ ਵਿਚ ਰੁੜ੍ਹੀ ਜਾ ਰਹੀ ਪੰਜਾਬੀ ਜਵਾਨੀ ਲਈ ਪ੍ਰੇਰਨਾ-ਸ੍ਰੋਤ ਵਜੋਂ ਸਹਾਰਾ ਬਣ ਸਕੇ। ਇਵੇਂ ਇਹ ਗ੍ਰੰਥ ਇਕ ਪਾਸੇ ਭਾਈ ਸਾਹਿਬ ਨੂੰ ਯਾਦ ਕਰਨ ਲਈ ਅਕਾਂਖਿਆ ਹੈ ਤੇ ਦੂਜੇ ਪਾਸੇ ਉਨ੍ਹਾਂ ਤੋਂ ਪ੍ਰੇਰਨਾ ਲੈਣ ਦਾ ਤਰਲਾ ਹੈ। ਭਾਈ ਸਾਹਿਬ ਦੇ ਚਿੱਤਰਾਂ, ਅਦਬੀ ਵਸਤਾਂ ਤੇ ਯਾਦਾਂ ਨੂੰ ਇਕੱਤਰ ਕਰਨ ਲਈ ਅਨੰਤ ਜੀ ਨੇ ਦਿਨ-ਰਾਤ ਇਕ ਕੀਤਾ। ਕਹਿੰਦੇ ਹਨ ਸਿਰੜ ਨਾਲ ਪਾਲਿਆ ਸ਼ੌਂਕ ਜਦ ਹੁਨਰ ਬਣ ਜਾਵੇ ਤਾਂ ਉਸ ਵਿੱਚੋਂ ਆਪਾ ਵੀ ਡਲਕਣ ਲੱਗ ਪੈਂਦਾ ਹੈ। ਸਿਮਰਤੀ ਗ੍ਰੰਥ ਦੇ ਦਰਪਣ ਦੇ ਆਰ-ਪਾਰ ਸ. ਜੈਤੇਗ ਸਿੰਘ ਅਨੰਤ ਜੀ ਦੀ ਨਿਰੰਤਰ ਮਿਹਨਤ, ਸਾਹਿਤ ਤੇ ਧਰਮ ਪ੍ਰਤੀ ਸੱਚੀ ਸੁਹਿਰਦਤਾ ਤੇ ਪੰਜਾਬੀ ਮਾਂ-ਬੋਲੀ ਪ੍ਰਤੀ ਸਮਰਪਿਤ ਰਹਿਣ ਦੀ ਨਿਸ਼ਕਾਮ ਸੇਵਾ ਦੇ ਦਿੱਗ ਦਰਸ਼ਨ ਹੁੰਦੇ ਹਨ। ਇਸ ਸਮੁੱਚੇ ਯਤਨ ਲਈ ਸ. ਅਨੰਤ ਜੀ ਵਧਾਈ ਦੇ ਪਾਤਰ ਹਨ ਕਿਉਂਕਿ ਇਸ ਨਾਲ ਪੰਥ ਦੀ ਇਕ ਅਜ਼ੀਮ ਹਸਤੀ ਦਾ ਦਸਤਾਵੇਜ਼ ਆਉਣ ਵਾਲੀਆਂ ਪੀੜ੍ਹੀਆਂ ਲਈ ਸਾਂਭਿਆ ਗਿਆ ਹੈ।

ਰੀਵਿਊਕਾਰ
-ਡਾ. ਗੁਲਜ਼ਾਰ ਸਿੰਘ
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ।

■




## ਜਥੇ. ਅਵਤਾਰ ਸਿੰਘ ਨੇ ਰੇਲ-ਬੱਸ ਹਾਦਸੇ 'ਚ ਮਰਨ ਵਾਲੀਆਂ ਬੱਚੀਆਂ ਦੇ ਪਰਵਾਰਾਂ ਨਾਲ ਗਹਿਰਾ ਦੁੱਖ ਪ੍ਰਗਟਾਇਆ

ਸ੍ਰੀ ਅੰਮ੍ਰਿਤਸਰ: ੩੦ ਜੁਲਾਈ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਤ ਮਾਝਾ ਸਿੰਘ ਕਰਮਜੋਤ ਸੀ:ਸੈ: ਸਕੂਲ ਦੀਆਂ ੪ ਬੱਚੀਆਂ ਦੀ ਸਕੂਲ ਬੱਸ ਤੇ ਰੇਲ ਹਾਦਸੇ 'ਚ ਹੋਈ ਦਰਦਨਾਕ ਮੌਤ 'ਤੇ ਮ੍ਰਿਤਕ ਬੱਚੀਆਂ ਦੇ ਪਰਵਾਰਾਂ ਨਾਲ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਤੇ ਜਿਹੜੇ ਬੱਚੇ ਫੱਟੜ ਹੋਏ ਹਨ ਉਨ੍ਹਾਂ ਦੇ ਜਲਦੀ ਤੋਂ ਜਲਦੀ ਤੰਦਰੁਸਤੀ ਦੀ ਕਾਮਨਾ ਕੀਤੀ ਹੈ।

ਸ਼੍ਰੋਮਣੀ ਕਮੇਟੀ ਤੋਂ ਜਾਰੀ ਪ੍ਰੈੱਸ ਰਿਲੀਜ਼ 'ਚ ਜਥੇਦਾਰ ਅਵਤਾਰ ਸਿੰਘ ਨੇ ਕਿਹਾ ਸਕੂਲ ਪ੍ਰਬੰਧਕਾਂ ਨੂੰ ਚਾਹੀਦਾ ਹੈ ਕਿ ਸਕੂਲ ਲਈ ਵੈਨਾਂ, ਬੱਸਾਂ ਲਗਾਉਣ ਵੇਲੇ ਡਰਾਈਵਰ ਦਾ ਡਰਾਈਵਿੰਗ ਲਾਇਸੈਂਸ ਤੇ ਤਜਰਬੇ ਨੂੰ ਵੇਖਿਆ ਜਾਵੇ ਤਾਂ ਜੋ ਅਜਿਹੀਆਂ ਦਰਦਨਾਕ ਘਟਨਾ ਤੋਂ ਬਚਿਆ ਜਾ ਸਕੇ। ਮ੍ਰਿਤਕ ਬੱਚੀਆਂ ਦੇ ਪਰਵਾਰਾਂ ਨਾਲ ਡੂੰਘੀ ਹਮਦਰਦੀ ਦਾ ਪ੍ਰਗਟਾਵਾ ਕਰਦਿਆਂ ਉਨ੍ਹਾਂ ਕਿਹਾ ਕਿ ਸਤਿਗੁਰੂ ਦੇ ਚਰਨਾਂ ਵਿਚ ਅਰਦਾਸ ਹੈ ਕਿ ਮ੍ਰਿਤਕ ਬੱਚੀਆਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪਿੱਛੇ ਪਰਵਾਰਾਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

## ਜਥੇਦਾਰ ਅਵਤਾਰ ਸਿੰਘ ਨੇ 'ਕਿਰਪਾਨ' ਮਾਮਲੇ ਤੇ ਪ੍ਰਧਾਨ ਮੰਤਰੀ ਨੂੰ ਪੱਤਰ ਲਿਖਿਆ

ਸ੍ਰੀ ਅੰਮ੍ਰਿਤਸਰ: ੩੦ ਜੁਲਾਈ- ਇਟਲੀ ਸਰਕਾਰ ਵੱਲੋਂ ਸਿੱਖਾਂ ਦੇ ਧਾਰਮਿਕ ਤੇ ਅਨਿੱਖੜਵੇਂ ਅੰਗ 'ਕਿਰਪਾਨ' ਬਾਰੇ ਕੀਤੇ ਫੈਸਲੇ ਤੇ ਟਿੱਪਣੀ ਕਰਦਿਆਂ ਇਸ ਨੂੰ ਅਤਿ ਨਿੰਦਣਯੋਗ ਕਰਾਰ ਦਿੰਦਿਆਂ ਕਿਹਾ ਕਿ ਇਟਲੀ ਸਰਕਾਰ ਇਸ ਫੈਸਲੇ ਤੇ ਮੁੜ ਵਿਚਾਰ ਕਰੇ ਕਿਉਂਕਿ ਇਸ ਨਾਲ ਸਿੱਖ ਮਨਾਂ ਨੂੰ ਭਾਰੀ ਠੇਸ ਪੁੱਜੀ ਹੈ। ਸਰਬੱਤ ਦਾ ਭਲਾ ਮੰਗਣ ਵਾਲੀ ਸਿੱਖ ਕੌਮ ਦੇ ਧਾਰਮਿਕ ਜਜ਼ਬਾਤਾਂ ਨੂੰ ਕਾਨੂੰਨ ਦਾ ਹਵਾਲਾ ਦੇ ਕੇ ਠੇਸ ਪਹੁੰਚਾਉਣਾ ਕੋਈ ਸਹੀ ਫੈਸਲਾ ਨਹੀ। ਉਨ੍ਹਾਂ ਮਾਨਯੋਗ ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਨੂੰ ਪੱਤਰ ਲਿਖ ਕੇ ਮੰਗ ਕੀਤੀ ਹੈ ਕਿ ਸਿੱਖ ਭਾਵਨਾਵਾਂ ਨੂੰ ਸਮਝਦੇ ਹੋਏ ਇਟਲੀ ਸਰਕਾਰ ਨਾਲ ਕੂਟਨੀਤਿਕ ਪੱਧਰ 'ਤੇ ਗੱਲਬਾਤ ਕਰ ਕੇ ਇਸ ਮਸਲੇ ਨੂੰ ਪਹਿਲ ਦੇ ਆਧਾਰ 'ਤੇ ਹੱਲ ਕੀਤਾ ਜਾਵੇ।

## ਪੰਜਾਬੀ ਯੂਨੀਵਰਸਿਟੀ ਵਿਖੇ ਬਾਬਾ ਨਿਧਾਨ ਸਿੰਘ ਜੀ ਦੇ ਜੀਵਨ 'ਤੇ ਸੈਮੀਨਾਰ ਆਯੋਜਿਤ

ਸ੍ਰੀ ਅੰਮ੍ਰਿਤਸਰ: ੮ ਅਗਸਤ- ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ

ਸਾਇੰਸ ਆਡੀਟੋਰੀਅਮ ਵਿਖੇ ਬਾਬਾ ਨਿਧਾਨ ਸਿੰਘ ਜੀ ਇੰਟਰਨੈਸ਼ਨਲ ਸੋਸਾਇਟੀ ਵੱਲੋਂ 'ਸਿੱਖ ਧਰਮ ਵਿਚ ਲੰਗਰ ਸੰਸਥਾ ਅਤੇ ਬਾਬਾ ਨਿਧਾਨ ਸਿੰਘ ਜੀ' ਵਿਸ਼ੇ 'ਤੇ ਵਿਸ਼ੇਸ਼ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਦਾ ਉਦਘਾਟਨ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੀਤਾ ਅਤੇ ਪ੍ਰਧਾਨਗੀ ਵਾਈਸ-ਚਾਂਸਲਰ ਪੰਜਾਬੀ ਯੂਨੀਵਰਸਿਟੀ ਡਾ. ਜਸਪਾਲ ਸਿੰਘ ਨੇ ਕੀਤੀ। ਸੈਮੀਨਾਰ ਵਿਚ ਪ੍ਰਸਿੱਧ ਵਿਦਵਾਨ ਡਾ. ਬਲਵੰਤ ਸਿੰਘ (ਢਿੱਲੋਂ), ਡਾ. ਗੁਰਨੇਕ ਸਿੰਘ, ਪ੍ਰਿੰ. ਪ੍ਰਭਜੋਤ ਕੌਰ ਅਤੇ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਬਾਬਾ ਨਿਧਾਨ ਸਿੰਘ ਜੀ ਦੇ ਜੀਵਨ ਅਤੇ ਉਨ੍ਹਾਂ ਦੀ ਸੇਵਾ, ਯੋਗਦਾਨ ਸਬੰਧੀ ਪਰਚੇ ਪੜ੍ਹੇ। ਇਸ ਮੌਕੇ ਵਾਤਾਵਰਨ ਦੀ ਸ਼ੁੱਧਤਾ ਲਈ ਪਾਏ ਯੋਗਦਾਨ ਲਈ ਬਾਬਾ ਬਲਬੀਰ ਸਿੰਘ ਸੀਚੇਵਾਲ ਨੂੰ ਸੋਸਾਇਟੀ ਵੱਲੋਂ ਦੂਸਰਾ 'ਅੰਤਰਰਾਸ਼ਟਰੀ ਸੇਵਾ ਅਵਾਰਡ' ਦੇ ਕੇ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਡਾ. ਅਮਰਜੀਤ ਸਿੰਘ ਅਤੇ ਸ. ਪਰਮਜੀਤ ਸਿੰਘ ਵੱਲੋਂ ਸੰਪਾਦਿਤ ਕੀਤੀ ਪੁਸਤਕ 'ਬਾਬਾ ਨਿਧਾਨ ਸਿੰਘ ਜੀ ਜੀਵਨ ਤੇ ਯੋਗਦਾਨ' ਲੋਕ ਅਰਪਿਤ ਕੀਤੀ ਗਈ।

## ਜਥੇਦਾਰ ਅਵਤਾਰ ਸਿੰਘ ਨੇ ਲਾਂਡਰੀ ਯੂਨਿਟ ਦਾ ਉਦਘਾਟਨ ਕੀਤਾ

ਸ੍ਰੀ ਅੰਮ੍ਰਿਤਸਰ: ੧੭ ਜੁਲਾਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਕ ਧਾਰਮਿਕ ਸੰਸਥਾ ਹੈ ਸੰਗਤੀ ਪ੍ਰਬੰਧ ਹੋਣ ਕਰਕੇ ਸੱਚਖੰਡ ਸ੍ਰੀ ਹਰਿਮੰਦਰ ਸ਼ਾਹਿਬ ਦੇ ਦਰਸ਼ਨ ਇਸ਼ਨਾਨ ਕਰਨ ਰੋਜ਼ਾਨਾ ਹਜ਼ਾਰਾਂ ਸੰਗਤਾਂ ਆਉਂਦੀਆਂ ਹਨ। ਸੰਗਤਾਂ ਨੂੰ ਬਿਹਤਰ ਸੁੱਖ-ਸਹੂਲਤ ਦੇਣ ਲਈ ਸਰਾਂ ਮਾਤਾ ਗੰਗਾ ਜੀ ਨਿਵਾਸ ਵਿਚ ਤਕਰੀਬਨ ਨੌ ਲੱਖ ਰੁਪਏ ਦੀ ਲਾਗਤ ਨਾਲ ੫੦ ਕਿੱਲੋ ਸਮਰੱਥਾ ਵਾਲੇ ਲਾਂਡਰੀ ਯੂਨਿਟ ਦਾ ਰਸਮੀ ਉਦਘਾਟਨ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਗਿਆ।

ਇਸ ਲਾਂਡਰੀ ਯੂਨਿਟ ਦੇ ਲੱਗਣ ਨਾਲ ਯਾਤਰੂਆਂ ਨੂੰ ਕਮਰਾ ਦੇਣ ਤੋਂ ਪਹਿਲਾਂ ਕਮਰੇ ਦੀਆਂ ਬੈੱਡ ਚਾਦਰਾਂ, ਸਿਰਹਾਣਿਆਂ ਦੀ ਸਮੇਂ ਸਿਰ ਧੁਆਈ, ਪ੍ਰੈੱਸ ਆਦਿ ਕੀਤੇ ਜਾਣਗੇ। ਇਸ ਯੂਨਿਟ ਦੇ ਚਾਲੂ ਹੋਣ ਨਾਲ ਸਰਾਂਵਾਂ ਦੀਆਂ ਚਾਦਰਾਂ, ਸਿਰਹਾਣਿਆਂ ਦੇ ਕਵਰ ਆਦਿ ਬਾਹਰੋਂ ਧੁਆਈ ਕਰਵਾਉਣ ਦਾ ਕੰਮ ਖਤਮ ਹੋ ਗਿਆ।

## ਗੁਰੂ-ਘਰ ਦੀ ਸੇਵਾ ਭਾਗਾਂ ਵਾਲਿਆਂ ਨੂੰ ਮਿਲਦੀ ਹੈ

## ਬੀਬੀ ਸੁਰਜੀਤ ਕੌਰ ਮੁੰਬਈ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਸੋਨਾ ਤੇ ਚਾਂਦੀ ਭੇਟ

ਸ੍ਰੀ ਅੰਮ੍ਰਿਤਸਰ-੨੮ ਜੁਲਾਈ: ਰੂਹਾਨੀਅਤ ਦੇ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਇਸ਼ਨਾਨ ਕਰ ਕੇ ਰੋਜ਼ਾਨਾ ਹਜ਼ਾਰਾਂ ਸ਼ਰਧਾਲੂ ਆਪਣੇ-ਆਪ 'ਚ ਸਕੂਨ ਮਹਿਸੂਸ ਕਰਦੇ ਹਨ। ਇਸ ਰੂਹਾਨੀਅਤ ਦੇ ਕੇਂਦਰ ਤੋਂ ਹਰ

ਵਿਅਕਤੀ ਦੀ ਸ਼ਰਧਾ ਨਾਲ ਮੰਗੀ ਮੁਰਾਦ ਪੂਰੀ ਹੁੰਦੀ ਹੈ ਅਜਿਹੀ ਮਿਸਾਲ ਹਨ ਬੀਬੀ ਸੁਰਜੀਤ ਕੌਰ ਮੁੰਬਈ ਵਾਲੇ ਜਿਨ੍ਹਾਂ ਦੀ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਪ੍ਰਤੀ ਅਥਾਹ ਸ਼ਰਧਾ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਕਰਦਿਆਂ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁ:ਪ੍ਰ: ਕਮੇਟੀ ਨੇ ਕਿਹਾ ਕਿ ਬੇਸ਼ੱਕ ਹਜ਼ਾਰਾਂ ਸੰਗਤਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਦੀਆਂ ਹਨ ਪਰ ਚੰਗੇ ਭਾਗਾਂ ਨਾਲ ਗੁਰੂ-ਘਰ ਦੀ ਸੇਵਾ ਨਸੀਬ ਹੁੰਦੀ ਹੈ।

ਬੀਬੀ ਸੁਰਜੀਤ ਕੌਰ ਮੁੰਬਈ ਵਾਲਿਆਂ ਨੇ ਤਕਰੀਬਨ ਦੋ ਕੁ ਸਾਲ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਰਧਾ ਨਾਲ ਭੇਟ ਕੀਤੀਆਂ ਦੋ ਸੋਨੇ ਦੇ ਛੱਬੇ, ੧੨ ਝਾਲਰਾਂ (ਤਕਰੀਬਨ ਢਾਈ ਕਿੱਲੋ ਵਜ਼ਨ ਦੀਆਂ), ਜੋ ਰੋਜ਼ਾਨਾ ਹੀ ਚਾਨਣੀ ਸੈੱਟ ਨਾਲ ਲਗਾਈਆਂ ਜਾਂਦੀਆਂ ਹਨ। ਹੁਣ ਫਿਰ ਬੀਬੀ ਸੁਰਜੀਤ ਕੌਰ ਵੱਲੋਂ ਆਪਣੀ ਸਪੁੱਤਰੀ ਬੀਬੀ ਜੋਤੀ ਕੋਛੜ ਨਾਲ ਗੁਰੂ-ਘਰ ਪ੍ਰਤੀ ਹੋਰ ਅਥਾਹ ਸ਼ਰਧਾ ਭਾਵਨਾ ਪ੍ਰਗਟਾਉਂਦਿਆਂ ਤਕਰੀਬਨ ੮੯੬ ਗ੍ਰਾਮ ਸੋਨੇ ਦੇ ਅੱਖਰਾਂ 'ਚ "ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ" ਦਰਸ਼ਨੀ ਡਿਉੜੀ ਦੇ ਬਾਹਰ ਲਗਵਾਇਆ ਗਿਆ ਹੈ। ਇੱਥੇ ਹੀ ਬਸ ਨਹੀਂ, ਇਸ ਪਰਵਾਰ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਕੜਾਹ ਪ੍ਰਸ਼ਾਦ ਦੀ ਦੇਗ ਲਈ ਸੋਨੇ ਦੀ ਪਰਤ ਵਾਲੀਆਂ ਪਰਾਤਾਂ ਤੇ ਕੌਲਿਆਂ ਦੀ ਸੇਵਾ ਵੀ ਇਸੇ ਪਰਵਾਰ ਵੱਲੋਂ ਹੀ ਕਰਵਾਈ ਗਈ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਰੋਜ਼ਾਨਾ ਅੰਮ੍ਰਿਤ ਵੇਲੇ ਆਉਣ ਵਾਲੇ "ਮੁੱਖ ਵਾਕ" ਵਾਲੇ ਬੋਰਡ ਨੂੰ ਤਕਰੀਬਨ ੫ ਕਿੱਲੋ ਤੋਂ ਵੀ ਵੱਧ ਚਾਂਦੀ ਦਾ ਫਰੇਮ ਕਰਵਾਇਆ ਗਿਆ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਚਾਰੇ ਦਰਵਾਜ਼ਿਆਂ ਨੂੰ ਚਾਂਦੀ ਲਗਵਾਉਣ ਦੀ ਵੀ ਸੇਵਾ ਇਸੇ ਪਰਵਾਰ ਵੱਲੋਂ ਕਰਵਾਈ ਗਈ ਹੈ। ਗੁਰੂ-ਘਰ ਪ੍ਰਤੀ ਅਥਾਹ ਸ਼ਰਧਾਵਾਨ ਬੀਬੀ ਸੁਰਜੀਤ ਕੌਰ ਮੁੰਬਈ ਤੇ ਉਨ੍ਹਾਂ ਦੀ ਸਪੁੱਤਰੀ ਬੀਬੀ ਜੋਤੀ ਕੋਛੜ ਨੂੰ ਸ਼ਾਲ ਅਤੇ ਸਿਰੋਪਾਉ ਨਾਲ ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਸਨਮਾਨਿਤ ਕੀਤਾ ਗਿਆ।

## ਓਕ ਕਰੀਕ ਦੇ ਗੁਰਦੁਆਰਾ ਸਾਹਿਬ 'ਚ ਗੋਲੀ ਕਾਂਡ ਦੌਰਾਨ ਮਰਨ ਵਾਲੇ ਸਿੱਖ ਸ਼ਰਧਾਲੂਆਂ ਪ੍ਰਤੀ ਅਰਦਾਸ ਸਮਾਗਮ

ਸ੍ਰੀ ਅੰਮ੍ਰਿਤਸਰ ੧੦ ਅਗਸਤ:- ਅਮਰੀਕਾ ਦੇ ਰਾਜ ਵਿਸਕਾਨਸਿਨ ਦੇ ਸ਼ਹਿਰ ਓਕ ਕਰੀਕ ਦੇ ਗੁਰਦੁਆਰਾ ਸਾਹਿਬ 'ਚ ਬੀਤੀ ੫ ਅਗਸਤ ਨੂੰ ਸਿੱਖ ਭਾਈਚਾਰੇ ਵੱਲੋਂ ਨਿਤਨੇਮ ਉਪਰੰਤ ਕੀਤੀ ਜਾ ਰਹੀ ਅਰਦਾਸ ਮੌਕੇ ਨਸਲੀ ਭੇਦ-ਭਾਵ ਤਹਿਤ ਇਕ ਸਿਰ ਫਿਰੇ ਗੋਰੇ ਵੱਲੋਂ ਅੰਧਾ-ਧੁੰਦ ਗੋਲੀਆਂ ਚਲਾ ਕੇ ਛੇ ਸ਼ਰਧਾਲੂਆਂ ਨੂੰ ਮਾਰ ਦਿੱਤਾ ਅਤੇ ੨੦ ਤੋਂ ਵੱਧ ਨੂੰ ਗੰਭੀਰ ਫੱਟੜ ਕਰ ਦਿੱਤਾ। ਮਾਰੇ ਗਏ ਸ਼ਰਧਾਲੂਆਂ ਦੀ ਆਤਮਿਕ ਸ਼ਾਂਤੀ ਤੇ ਫੱਟੜਾਂ ਦੀ ਸਿਹਤਯਾਬੀ ਲਈ ਸ਼੍ਰੋਮਣੀ ਗੁਰਦੁਆਰਾ

ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਅਰਦਾਸ ਸਮਾਗਮ ਕਰਵਾਇਆ ਗਿਆ। ਇਸ ਮੌਕੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਗਤਾਂ ਦੇ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਉਪਰੋਕਤ ਮੰਦਭਾਗੀ ਘਟਨਾਕ੍ਰਮ ਸੰਬੰਧੀ ਉਨ੍ਹਾਂ ਸਮੇਤ ਉਨ੍ਹਾਂ ਦਾ ਇਕ ਵਫਦ ਦਿੱਲੀ ਸਥਿਤ ਅਮਰੀਕਾ ਦੇ ਸਫਾਰਤਖਾਨੇ 'ਚ ਸਫੀਰ ੭ ਅਗਸਤ ਨੂੰ ਮੈਡਮ ਨੈਨਸੀ ਪਾਵੇਲ ਨੂੰ ਮਿਲਿਆ ਹੈ। ਮੈਡਮ ਨੈਨਸੀ ਪਾਵੇਲ ਨੇ ਉਨ੍ਹਾਂ ਨੂੰ ਯਕੀਨ ਦੁਆਇਆ ਹੈ ਕਿ ਪੂਰੇ ਅਮਰੀਕਾ ਵਿਚ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਇਆ ਜਾਵੇਗਾ ਤੇ ਅੱਗੇ ਤੋਂ ਸਿੱਖ ਗੁਰਧਾਮਾਂ ਦੀ ਰੱਖਿਆ ਪਹਿਲ ਦੇ ਆਧਾਰ 'ਤੇ ਕੀਤੀ ਜਾਵੇਗੀ। ਉਨ੍ਹਾਂ ਕਿਹਾ ਕਿ ਇਸੇ ਤਰਾਂ ਦੇਸ਼ ਦੇ ਵਿਦੇਸ਼ ਮੰਤਰੀ ਸ੍ਰੀ ਐਸ.ਐਮ.ਕ੍ਰਿਸ਼ਨਾ ਨੂੰ ਵੀ ਮਿਲ ਕੇ ਸਿੱਖਾਂ ਦੀ ਚਿੰਤਾ ਤੋਂ ਜਾਣੂ ਕਰਵਾਇਆ ਗਿਆ ਹੈ। ਗੁਰਦੁਆਰਾ ਸਾਹਿਬ ਵਿਚ ਵਾਪਰੇ ਇਸ ਗੋਲੀਕਾਂਡ ਦੌਰਾਨ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸ. ਸਤਵੰਤ ਸਿੰਘ ਕਾਲੇਕੇ ਅਤੇ ਅਮਰੀਕਾ ਦੇ ਪੁਲਿਸ ਅਫ਼ਸਰ ਲੈਫਟੀਨੈਂਟ ਬਰਾਇਨ ਮਰਫੀ ਨੇ ਆਪਣੀ ਜਾਨ ਦੀ ਪ੍ਰਵਾਹ ਕੀਤੇ ਬਗੈਰ ਬਹਾਦਰੀ ਨਾਲ ਨਸਲੀ ਗੋਰੇ ਦਾ ਮੁਕਾਬਲਾ ਕਰਕੇ ਵੱਡੇ ਦੁਖਾਂਤ ਨੂੰ ਰੋਕਿਆ ਤੇ ਸ਼ਰਧਾਲੂਆਂ ਦੀ ਜਾਨ ਬਚਾਉਂਦੇ ਹੋਏ ਗੋਲੀਆਂ ਦਾ ਸ਼ਿਕਾਰ ਹੋ ਗਏ ਹਨ। ਉਨ੍ਹਾਂ ਕਿਹਾ ਕਿ ਇਸ ਬਹਾਦਰੀ ਖਾਤਰ ਉਨ੍ਹਾਂ ਨੂੰ ਸੋਨ ਸਨਮਾਨ ਨਾਲ ਨਿਵਾਜਿਆ ਜਾਵੇਗਾ। ਇਸ ਤੋਂ ਇਲਾਵਾ ਦਿੱਲੀ ਨਾਲ ਸੰਬੰਧਿਤ ਰਾਗੀ ਸਿੰਘ ਜੋ ਇਸ ਗੋਲੀ ਕਾਂਡ 'ਚ ਮਾਰੇ ਗਏ ਹਨ, ਦੇ ਪਰਵਾਰਾਂ ਨੂੰ ਵੀ ਦੋ-ਦੋ ਲੱਖ ਰੁਪਏ ਸਹਾਇਤਾ ਵਜੋਂ ਦਿੱਤੇ ਜਾਣਗੇ। ਉਨ੍ਹਾਂ ਅਮਰੀਕਾ ਦੇ ਰਾਸ਼ਟਰਪਤੀ ਬਰਾਕ ਉਬਾਮਾ ਦੀ ਸਰਾਹਨਾ ਕਰਦਿਆਂ ਕਿਹਾ ਕਿ ਉਨ੍ਹਾਂ ਵੱਲੋਂ ਗੁਰਦੁਆਰਾ ਸਾਹਿਬ 'ਚ ਵਾਪਰੇ ਦੁਖਾਂਤ ਨੂੰ ਸਰਕਾਰੀ ਤੌਰ 'ਤੇ ਮਾਨਤਾ ਦਿੰਦਿਆਂ ਦੇਸ਼ ਦਾ ਝੰਡਾ ਅੱਧਾ ਝੁਕਾਈ ਰੱਖਿਆ, ਇਸ ਨਾਲ ਸਿੱਖ ਮਨਾਂ 'ਚ ਅਮਰੀਕਾ ਪ੍ਰਤੀ ਸਤਿਕਾਰ ਹੋਰ ਵੀ ਵਧਿਆ ਹੈ। ਸਮਾਗਮ ਮੌਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਉਹ ਵਿਛੜੀਆਂ ਰੂਹਾਂ ਨੂੰ ਸ਼ਰਧਾ ਅਤੇ ਫੱਟੜਾਂ ਦੀ ਸਿਹਤਯਾਬੀ ਲਈ ਸਾਰੇ ਸਿੰਘ ਸਾਹਿਬਾਨ ਵੱਲੋਂ ਅਰਦਾਸ ਕਰਦੇ ਹਨ। ਇਸ ਸਮਾਗਮ 'ਚ ਦਿੱਲੀ ਸਥਿਤ ਅਮਰੀਕਾ ਸਫਾਰਤਖਾਨੇ ਦੇ ਮਿਸਟਰ ਚੈਡ ਏ. ਥੌਰਨ ਬੈਰੀ, ਏ. ਸੁਕੇਸ਼ ਸਲਾਹਕਾਰ ਅੰਬੈਸੀ ਆਫ ਯੂਨਾਈਟਿਡ ਸਟੇਟਸ ਉਚੇਚੇ ਤੌਰ 'ਤੇ ਪਹੁੰਚੇ। ਮਿਸਟਰ ਚੈਡ ਏ. ਥੌਰਨ ਬੈਰੀ ਸਿਆਸੀ ਸਕੱਤਰ ਵੱਲੋਂ ਅਮਰੀਕਾ ਦੀ ਭਾਰਤ 'ਚ ਸਫੀਰ ਮੈਡਮ ਨੈਨਸੀ ਪਾਵੇਲ ਦਾ ਸੰਦੇਸ਼ ਪੜ੍ਹਿਆ ਜਿਸ ਵਿਚ ਉਨ੍ਹਾਂ ਨੇ ਸਮੁੱਚੇ ਸਿੱਖ ਭਾਈਚਾਰੇ ਨਾਲ ਹਮਦਰਦੀ ਦਾ ਪ੍ਰਗਟਾਵਾ ਕੀਤਾ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਜ਼ਿਲ੍ਹਾ ਤਰਨਤਾਰਨ ਵਿਚ ਗੁਰਮਤਿ ਕੈਂਪਾਂ ਦਾ ਆਯੋਜਨ

ਪ੍ਰਚਾਰਕ ਭਾਈ ਸਰਬਜੀਤ ਸਿੰਘ ਢੋਟੀਆਂ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਮਿਤੀ ੧੦ ਜੂਨ ਤੋਂ ੨੦ ਜੂਨ ੨੦੧੨ ਤਕ ਜ਼ਿਲ੍ਹਾ ਸ੍ਰੀ ਤਰਨਤਾਰਨ ਸਾਹਿਬ ਦੇ ਲੱਗਭਗ ੧੫ ਪਿੰਡਾਂ— ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਚੋਹਲਾ ਸਾਹਿਬ, ਢੋਟੀਆਂ, ਵਰਾਣਾ, ਵੇਈਂਪੁਈਂ, ਚੱਕ, ਨੂਰ ਦੀ, ਕੱਕਾ ਕੰਡਿਆਲਾ ਆਦਿ ਪਿੰਡਾਂ ਵਿਚ ਗੁਰਮਤਿ ਕੈਂਪ ਲਗਾਏ ਗਏ। ਜਿਨ੍ਹਾਂ ਵਿਚ ਲੱਗਭਗ ੧੫੦੦ ਬੱਚਿਆਂ ਤੇ ਨੌਜਵਾਨਾਂ ਨੇ ਭਾਗ ਲਿਆ। ਗੁਰਮਤਿ ਕੈਂਪਾਂ ਵਿਚ ਬੱਚਿਆਂ ਨੂੰ ਸਿੱਖ ਇਤਿਹਾਸ, ਗੁਰਬਾਣੀ, ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਅਤੇ ਨੈਤਿਕ ਸਿੱਖਿਆ ਦਿੱਤੀ ਗਈ ਅਤੇ ਸਿੱਖ ਜਥੇਬੰਦੀ ਅਕਾਲ ਪੁਰਖ ਕੀ ਫੌਜ ਵੱਲੋਂ ਬੱਚਿਆਂ ਨੂੰ ਸਰਟੀਫਿਕੇਟ ਦੇ ਕੇ ਸਨਮਾਨਿਤ ਕੀਤਾ ਗਿਆ। ਕੈਂਪ ਵਿਚ ਬੱਚਿਆਂ ਨੂੰ ਗੁਰਮਤਿ ਵਿੱਦਿਆ ਦੀ ਜਾਣਕਾਰੀ ਦੇਣ ਦੀ ਸੇਵਾ ਭਾਈ ਸਰਬਜੀਤ ਸਿੰਘ ਢੋਟੀਆਂ, ਭਾਈ ਲਖਮੀਰ ਸਿੰਘ, ਭਾਈ ਤੇਜਿੰਦਰ ਸਿੰਘ ਪ੍ਰਚਾਰਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਭਾਈ ਸ਼ਵਿੰਦਰ ਸਿੰਘ, ਬੀਬੀ ਮਨਜੀਤ ਕੌਰ ਢੋਟੀਆਂ, ਭਾਈ ਸਤਨਾਮ ਸਿੰਘ, ਭਾਈ ਬਲਬੀਰ ਸਿੰਘ, ਭਾਈ ਮੁਖਤਾਰ ਸਿੰਘ ਨੇ ਕੀਤੀ। ਇਨ੍ਹਾਂ ਕੈਂਪਾਂ ਨੂੰ ਸਫਲ ਬਣਾਉਣ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮੈਂਬਰ ਜਥੇ. ਗੁਰਬਚਨ ਸਿੰਘ ਕਰਮੂੰਵਾਲਾ ਤੇ ਗੁਰਦੁਆਰਾ ਸਾਹਿਬਾਨਾਂ ਦੇ ਮੈਨੇਜਰ ਸਾਹਿਬਾਨ ਨੇ ਵਿਸ਼ੇਸ਼ ਸਹਿਯੋਗ ਦਿੱਤਾ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ ਅਤੇ ਗੁਰਮਤਿ ਟ੍ਰੇਨਿੰਗ ਕੈਂਪ

ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਬੱਚਿਆਂ ਦਾ ਗੁਰਮਤਿ ਕੈਂਪ ਵਿਖੇ ੧ ਜੂਨ ਤੋਂ ੧ ਜੁਲਾਈ ੨੦੧੨ ਤਕ ਗੁਰਦੁਆਰਾ ਬੰਗਲਾ ਸਾਹਿਬ ਰੋਹਤਕ ਵਿਖੇ ਲਗਾਇਆ ਗਿਆ ਜਿਸ ਵਿਚ ਮਿਸ਼ਨ ਵੱਲੋਂ ਬੱਚਿਆਂ ਨੂੰ ਪੰਜਾਬੀ ਸਿਖਾਉਣ ਵਾਸਤੇਂ ਕਾਇਦੇ, ਨਿਤਨੇਮ ਦੇ ਗੁਟਕੇ ਸਾਹਿਬ ਅਤੇ ਲਿਟਰੇਚਰ ਭੇਟਾ ਰਹਿਤ ਦਿੱਤਾ ਗਿਆ। ਕੈਂਪ ਦੀ ਸੇਵਾ ਇੰਚਾਰਜ ਸ. ਗੁਰਚਰਨ ਸਿੰਘ ਅਤੇ ਗੁਰਦੁਆਰਾ ਕਮੇਟੀ ਦੇ ਮੈਂਬਰ ਸਾਹਿਬਾਨ ਨੇ ਨਿਭਾਈ। ਕੈਂਪ ਸਮਾਪਤੀ 'ਤੇ ਸ. ਕਿਰਪਾਲ ਸਿੰਘ ਅਤੇ ਸ. ਭੁਪਿੰਦਰ ਸਿੰਘ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਗੁਰਦੁਆਰਾ ਕਮੇਟੀ ਦੇ ਮੈਂਬਰ ਸਾਹਿਬਾਨ ਪ੍ਰਧਾਨ ਸ. ਅਵਤਾਰ ਸਿੰਘ, ਸ. ਰਣਧੀਰ ਸਿੰਘ, ਸ. ਜਗਮੋਹਨ ਸਿੰਘ, ਸ. ਕੇਸਰ ਸਿੰਘ, ਸ. ਇੰਦਰ ਸਿੰਘ ਮੈਨੇਜਰ ਸ. ਰਾਮ ਸਿੰਘ, ਸ. ਬਲਵੰਤ ਸਿੰਘ ਹੋਰਾਂ ਨੇ ਵੀ ਵਧ ਚੜ੍ਹ ਕੇ ਸਹਿਯੋਗ ਦਿੱਤਾ। ਮਿਸ਼ਨ ਵੱਲੋਂ ਗੁਰਦੁਆਰਾ ਪੰਜੋਖਰਾ ਸਾਹਿਬ ਪਾਤਸ਼ਾਹੀ ਅੱਠਵੀਂ ਵਿਖੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ 'ਤੇ ਮਿਤੀ ੨੩-੭-੨੦੧੨ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ ਜਿਸ ਵਿਚ ੬੭ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਸਿੱਖ ਮਿਸ਼ਨ ਹਰਿਆਣਾ ਵੱਲੋਂ ਸਿੱਖ ਰਹਿਤ ਮਰਯਾਦਾ ਅਤੇ ਕਕਾਰ ਭੇਟਾ ਰਹਿਤ ਦਿੱਤੇ ਗਏ। ਆਈਆਂ ਸੰਗਤਾਂ ਦਾ ਸਿੱਖ ਮਿਸ਼ਨ ਹਰਿਆਣਾ ਦੇ ਇੰਚਾਰਜ ਸ. ਕਿਰਪਾਲ ਸਿੰਘ ਅਤੇ ਮੈਂਬਰ ਸਾਹਿਬਾਨ ਨੇ ਧੰਨਵਾਦ ਕੀਤਾ।

## ਹਲਕਾ ਬਟਾਲਾ ਵਿਖੇ ਗੁਰਮਤਿ ਸਮਰ ਕੈਂਪ

ਭਾਈ ਬਲਵੰਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਹਲਕਾ ਬਟਾਲਾ ਵਿਚ ਜਥੇ: ਗੁਰਿੰਦਰਪਾਲ ਸਿੰਘ ਗੋਰਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਨਿਗਰਾਨੀ ਹੇਠ ਮਿਤੀ ੩-੭-੨੦੧੨ ਤੋਂ ੧੩-੭-੨੦੧੨ ਤਕ ਵੱਖ-ਵੱਖ (੨੪ ਪਿੰਡਾਂ) ਵਿਚ ਸਕੂਲੀ ਬੱਚਿਆਂ ਦੀਆਂ ਗੁਰਮਤਿ ਕਲਾਸਾਂ ਲਗਾਈਆਂ ਗਈਆਂ। ਇਨ੍ਹਾਂ ਗੁਰਮਤਿ ਕਲਾਸਾਂ ਵਿਚ ਗੁਰਬਾਣੀ ਸੰਥਿਆ, ਸਿੱਖ ਇਤਿਹਾਸ ਦੀ ਅਤੇ ਸਿੱਖ ਰਹਿਤ ਮਰਯਾਦਾ ਸਬੰਧੀ ਮੁੱਢਲੀ ਜਾਣਕਾਰੀ ਬੱਚਿਆਂ ਨੂੰ ਦਿੱਤੀ ਗਈ। ਮਿਤੀ ੧੪-੭-੨੦੧੨ ਨੂੰ ਬੱਚਿਆਂ ਦੀ ਗੁਰਮਤਿ ਵਿੱਦਿਆ ਦੀ ਪ੍ਰੀਖਿਆ ਲਈ ਗਈ। ਇਸ ਪ੍ਰੀਖਿਆ ਦੌਰਾਨ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਏ ਬੱਚਿਆਂ ਨੂੰ ਸ. ਸਤਬੀਰ ਸਿੰਘ ਐਡੀ: ਸਕੱਤਰ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਸਨਮਾਨਿਤ ਕੀਤਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਤਿਆਰ ਕੀਤੇ ਹੋਏ ਪ੍ਰਮਾਣ-ਪੱਤਰ, ਮੈਡਲ ਅਤੇ ਜੋੜਾ-ਘਰ ਸੇਵਾ ਸੁਸਾਇਟੀ (ਰਜਿ:) ਬਟਾਲਾ ਵੱਲੋਂ ਬੱਚਿਆਂ ਨੂੰ ਸ਼ੀਲਡਾਂ ਦਿੱਤੀਆਂ ਗਈਆਂ। ਜਥੇ: ਗੁਰਿੰਦਰਪਾਲ ਸਿੰਘ ਗੋਰਾ ਵੱਲੋਂ ਮਾਪਿਆਂ ਨੂੰ ਆਪਣੇ ਬੱਚਿਆਂ ਦੇ ਆਪ ਪ੍ਰਚਾਰਕ ਹੋਣ ਦੀ ਪ੍ਰੇਰਨਾ ਕੀਤੀ ਗਈ।

## ਹਲਕਾ ਜਗਰਾਓਂ 'ਚ ਧਰਮ ਪ੍ਰਚਾਰ ਲਹਿਰ

ਧਰਮ ਪ੍ਰਚਾਰ ਲਹਿਰ ਦੇ ਇੰਚਾਰਜ ਜਥੇਦਾਰ ਬਲਦੇਵ ਸਿੰਘ ਦੀ ਅਗਵਾਈ ਹੇਠ ੨੯ ਜੂਨ ਤੋਂ ੩੦ ਜੂਨ ੨੦੧੨ ਤਕ ਜ਼ਿਲ੍ਹਾ ਲੁਧਿਆਣਾ ਦੇ ਹਲਕਾ ਜਗਰਾਓਂ ਦੇ ਵੱਖ-ਵੱਖ ਪਿੰਡਾਂ 'ਚ ਗੁਰਮਤਿ ਸਮਾਗਮ ਕਰਵਾਏ ਗਏ। ਪਹਿਲਾ ਸਮਾਗਮ ੨੯ ਜੂਨ ਨੂੰ ਪਿੰਡ ਰੂੰਮੀ ਵਿਖੇ ਕਰਵਾਇਆ ਗਿਆ। ੩੦ ਜੂਨ ਨੂੰ ਮੁੱਖ ਸਮਾਗਮ ਪਿੰਡ ਰਾਮਗੜ੍ਹ ਭੁੱਲਰ ਵਿਖੇ ਕਰਵਾਇਆ ਗਿਆ। ਇਨ੍ਹਾਂ ਸਮਾਗਮਾਂ ਦੇ ਮੁੱਖ ਪ੍ਰਬੰਧਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਜਥੇਦਾਰ ਕੇਵਲ ਸਿੰਘ ਬਾਦਲ, ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਗੁਰਚਰਨ ਸਿੰਘ ਅਤੇ ਸ. ਜਸਵੰਤ ਸਿੰਘ ਸਨ ਜਿਨ੍ਹਾਂ ਦੇ ਖਾਸ ਉਪਰਾਲੇ ਨਾਲ ਇਹ ਸਮਾਗਮ ਸੰਪੰਨ ਹੋਏ। ਇਨ੍ਹਾਂ ਸਮਾਗਮਾਂ ਦੌਰਾਨ ਜਥੇਦਾਰ ਬਲਦੇਵ ਸਿੰਘ ਜੋ ਪਹਿਲਾਂ ਨਗਰ ਕੀਰਤਨ ਦੌਰਾਨ ਵੀ ਪਿੰਡ ਦੀ ਹਰ ਗਲੀ ਮੋੜ 'ਤੇ ਸਿੱਖੀ ਪ੍ਰਚਾਰ ਬਾਰੇ ਸੰਗਤਾਂ ਨਾਲ ਵਿਚਾਰ ਸਾਂਝੇ ਕਰਦੇ ਰਹੇ। ਸਮਾਗਮ ਦੌਰਾਨ ਉਨ੍ਹਾਂ ਕਿਹਾ ਕਿ ਸ਼ਹੀਦਾਂ ਦੀਆਂ ਕੁਰਬਾਨੀਆਂ ਤੋਂ ਸੇਧ ਲੈਂਦੇ ਹੋਏ ਪਤਿਤ ਨੌਜਵਾਨ ਕੇਸ ਰੱਖਣ ਦਾ ਪ੍ਰਣ ਲੈਣ, ਨਸ਼ੇ ਤਿਆਗਣ ਅਤੇ ਖੰਡੇ ਬਾਟੇ ਦਾ ਅੰਮ੍ਰਿਤ ਛਕ ਕੇ ਪੰਥ ਦੀ ਚੜ੍ਹਦੀ ਕਲਾ ਲਈ ਵੱਡਾ ਯੋਗਦਾਨ ਪਾਉਣ। ਸਮਾਗਮਾਂ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਜਥੇਦਾਰ ਕੇਵਲ ਸਿੰਘ ਬਾਦਲ ਅਤੇ ਮੈਂਬਰ ਸ਼੍ਰੋਮਣੀ ਕਮੇਟੀ ਸ. ਗੁਰਚਰਨ ਸਿੰਘ ਰੋਜ਼ਾਨਾ ਸੰਗਤਾਂ ਨਾਲ ਗੁਰਮਤਿ ਵਿਚਾਰ ਸਾਂਝੇ ਕਰਦੇ ਰਹੇ। ਸ. ਜਸਵੰਤ ਸਿੰਘ ਪੜੈਣ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਇਨ੍ਹਾਂ ਸਮਾਗਮਾਂ ਦੌਰਾਨ ੩੧੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

## ਹਲਕਾ ਫਤਿਹਗੜ੍ਹ ਸਾਹਿਬ 'ਚ ਧਰਮ ਪ੍ਰਚਾਰ ਲਹਿਰ

ਧਰਮ ਪ੍ਰਚਾਰ ਲਹਿਰ ਵੱਲੋਂ ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮੈਂਬਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਦੇ ਪ੍ਰਬੰਧਾਂ ਹੇਠ ੯ ਤੋਂ ੧੪ ਜੁਲਾਈ ੨੦੧੨ ਤਕ ਹਲਕਾ ਫਤਿਹਗੜ੍ਹ ਸਾਹਿਬ ਦੇ ਪਿੰਡਾਂ 'ਚ ਗੁਰਮਤਿ ਸਮਾਗਮ ਕਰਵਾਏ ਗਏ। ਇਨ੍ਹਾਂ ਸਮਾਗਮਾਂ ਦੌਰਾਨ ਹਰ ਦਿਨ

ਸਮਾਗਮ ਦੀ ਸ਼ੁਰੂਆਤ ਸਵੇਰੇ ੭ ਵਜੇ ਪਿੰਡ ਵਿਚ ਸ਼ਬਦ ਚੌਂਕੀ ਨਾਲ ਕੀਤੀ ਗਈ। ਜਿਸ ਦੌਰਾਨ ਵੱਡੀ ਗਿਣਤੀ ਵਿਚ ਸੰਗਤਾਂ ਨਾਲ ਚਲਦੀਆਂ ਹੋਈਆਂ ਸ਼ਬਦ ਕੀਰਤਨ ਕਰਦੀਆਂ ਰਹੀਆਂ। ਇਨ੍ਹਾਂ ਛੇ ਪਿੰਡਾਂ 'ਚ ਸਮਾਗਮਾਂ ਦੌਰਾਨ ੫੧੮ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਮੁੱਖ ਸਮਾਗਮ ਇਤਿਹਾਸਿਕ ਪਿੰਡ ਨੌਲੱਖਾ ਸਾਹਿਬ ਵਿਖੇ ਕੀਤਾ ਜਿਸ ਵਿਚ ਭਾਈ ਬਲਦੇਵ ਸਿੰਘ ਜੀ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕੀਤੀਆਂ। ਇਸ ਮੌਕੇ ਸਮਾਗਮਾਂ ਦੇ ਮੁੱਖ ਪ੍ਰਬੰਧਕ ਜਥੇ: ਕਰਨੈਲ ਸਿੰਘ ਪੰਜੋਲੀ ਜਿੱਥੇ ਸਾਰੇ ਸਮਾਗਮਾਂ ਦੀ ਅਗਵਾਈ ਕਰਦੇ ਰਹੇ ਉੱਥੇ ਉਨ੍ਹਾਂ ਸੰਗਤਾਂ ਨਾਲ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਨੌਜਵਾਨ ਪੀੜ੍ਹੀ ਨੂੰ ਆਪਣੇ ਅਮੀਰ ਧਾਰਮਿਕ ਵਿਰਸੇ ਨੂੰ ਸੰਭਾਲਣ ਅਤੇ ਆਪਣਾ ਜੀਵਨ ਗੁਰੂ ਸਾਹਿਬਾਨਾਂ ਦੀ ਬਖ਼ਸ਼ੀ ਸੁਚੱਜੀ ਜੀਵਨ-ਜਾਂਚ ਅਨੁਸਾਰ ਜਿਊਣ। ਪੰਥਕ ਅਕਾਲੀ ਆਗੂ ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ ਇਨ੍ਹਾਂ ਸਾਰੇ ਸਮਾਗਮਾਂ ਦੌਰਾਨ ਉਚੇਚੇ ਤੌਰ 'ਤੇ ਸ਼ਮੂਲੀਅਤ ਕਰਦੇ ਰਹੇ ਅਤੇ ਸ਼ਬਦ ਚੌਂਕੀ ਦੌਰਾਨ ਪਿੰਡਾਂ 'ਚ ਵੀ ਨਾਲ ਚਲਦੇ ਰਹੇ। ਉਨ੍ਹਾਂ ਗੁਰਦੁਆਰਾ ਸਾਹਿਬ ਵਿਖੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ 'ਤੇ ਸੱਚੇ ਦਿਲੋਂ ਅਮਲ ਕਰਦੇ ਹੋਏ ਕਿਸੇ ਪਾਖੰਡੀ ਸਾਧ ਦੇ ਮਗਰ ਨਹੀਂ ਲੱਗਣਾ ਚਾਹੀਦਾ ਹੈ। ਇਨ੍ਹਾਂ ਸਾਰੇ ਹੀ ਸਮਾਗਮਾਂ ਦੌਰਾਨ ਹਰ ਰੋਜ਼ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਜ ਪਿਆਰੇ ਸਾਹਿਬਾਨ ਅੰਮ੍ਰਿਤ-ਪਾਨ ਕਰਾਉਂਦੇ ਰਹੇ ਅਤੇ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ) ਵੱਲੋਂ ਭੇਟਾ ਰਹਿਤ ਕਕਾਰ ਤੇ ਧਾਰਮਿਕ ਸਾਹਿਤ ਮੁਫਤ ਦਿੱਤਾ ਗਿਆ।

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪ੍ਰੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ, ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਜੁਲਾਈ ੨੦੧੨ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੭-੧੨ | ਸ੍ਰੀ ਅਕਾਲ ਤਖਤ ਸਾਹਿਬ | ੨੨੩ |
| ੧-੭-੧੨ | ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਸੈਫਲਾਬਾਦ (ਕਪੂਰਥਲਾ) | ੧੦੦ |
| ੩-੭-੧੨ | ਗੁਰਦੁਆਰਾ ਸਾਹਿਬ, ਚਮਿਆਰੀ (ਸ੍ਰੀ ਅੰਮ੍ਰਿਤਸਰ) | ੩੫ |
| ੪-੭-੧੨ | ਸ੍ਰੀ ਅਕਾਲ ਤਖਤ ਸਾਹਿਬ | ੨੦੭ |
| ੪-੭-੧੨ | ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਬਸਤੀ ਸ਼ੇਖ, ਜਲੰਧਰ | ੧੩੦ |
| ੫-੭-੧੨ | ਗੁਰਦੁਆਰਾ ਸਾਹਿਬ ਗੁਰੂਆਣਾ ਵੈਰੋਨੰਗਲ (ਗੁਰਦਾਸਪੁਰ) | ੧੧੫ |
| ੫-੭-੧੨ | ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਮੱਦੋਕੇ ਬਰਾੜ (ਸ੍ਰੀ ਅੰਮ੍ਰਿਤਸਰ) | ੩੫ |
| ੮-੭-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੮ |
| ੯-੭-੧੨ | ਪ੍ਰਚਾਰ ਵਹੀਰ ਹਲਕਾ ਪਿੰਡ ਫਿਰੋਜ਼ਪੁਰ, ਜ਼ਿਲ੍ਹਾ ਫਤਿਹਗੜ੍ਹ ਸਾਹਿਬ | ੧੦੫ |
| ੧੦-੭-੧੨ | ਪਿੰਡ ਬਰਾਸ, ਜ਼ਿਲ੍ਹਾ ਫਤਿਹਗੜ੍ਹ ਸਾਹਿਬ | ੯੭ |
| ੧੧-੭-੧੨ | ਸ੍ਰੀ ਅਕਾਲ ਤਖਤ ਸਾਹਿਬ | ੧੬੯ |
| ੧੧-੭-੧੨ | ਪਿੰਡ ਤਮਾਰਚੀ, ਜ਼ਿਲ੍ਹਾ ਫਤਿਹਗੜ੍ਹ ਸਾਹਿਬ | ੨੫ |

੧੨-੭-੧੨ ਪਿੰਡ ਚਨਾਰਥਲ, ਜ਼ਿਲ੍ਹਾ ਫਤਿਹਗੜ੍ਹ ਸਾਹਿਬ
੧੩-੭-੧੨ ਪਿੰਡ ਹੋਗੋਹਾਲੀ, ਜ਼ਿਲ੍ਹਾ ਫਤਿਹਗੜ੍ਹ ਸਾਹਿਬ
੧੪-੭-੧੨ ਪਿੰਡ ਨੌਲੱਖਾ, ਜ਼ਿਲ੍ਹਾ ਫਤਿਹਗੜ੍ਹ ਸਾਹਿਬ
੧੫-੭-੧੨ ਸ੍ਰੀ ਅਕਾਲ ਤਖਤ ਸਾਹਿਬ
੧੮-੭-੧੨ ਗੁਰਦੁਆਰਾ ਬਾਬਾ ਬੀਰ ਸਿੰਘ ਜੀ, ਪਿੰਡ ਅੱਲਗੋਕੋਠੀ, ਸ੍ਰੀ ਤਰਨਤਾਰਨ
੧੮-੭-੧੨ ਸ੍ਰੀ ਅਕਾਲ ਤਖਤ ਸਾਹਿਬ
੨੧-੭-੧੨ ਗੁਰਦੁਆਰਾ ਸਿੰਘ ਸਭਾ, ਅਨੰਤਨਾਗ (ਜੰਮੂ-ਕਸ਼ਮੀਰ)
੨੨-੭-੧੨ ਸ੍ਰੀ ਅਕਾਲ ਤਖਤ ਸਾਹਿਬ
੨੨-੭-੧੨ ਗੁਰਦੁਆਰਾ ਸਿੰਘ ਸਭਾ, ਗੋਆ
੨੪-੭-੧੨ ਪ੍ਰਚਾਰ ਵਹੀਰ ਹਲਕਾ ਪਿੰਡ ਟਾਹਲੀਵਾਲਾ ਜੱਟਾਂ, ਜ਼ਿਲ੍ਹਾ ਫਾਜ਼ਿਲਕਾ
੨੫-੭-੧੨ ਸ੍ਰੀ ਅਕਾਲ ਤਖਤ ਸਾਹਿਬ
੨੫-੭-੧੨ ਪਿੰਡ ਖੁਖਰੈਣ, ਜ਼ਿਲ੍ਹਾ ਕਪੂਰਥਲਾ
੨੫-੭-੧੨ ਪਿੰਡ ਮਾਹੂਵਾਲਾ ਬੋਤਲਾ (ਫਾਜ਼ਿਲਕਾ)
੨੬-੭-੧੨ ਪਿੰਡ ਜੋੜ ਕੀ ਅੰਧਵਾਲੀ (ਫਾਜ਼ਿਲਕਾ)
੨੭-੭-੧੨ ਪਿੰਡ ਮਿਚਨੇਵਾਲਾ (ਫਾਜ਼ਿਲਕਾ)
੨੮-੭-੧੨ ਪਿੰਡ ਚੱਕ ਪੱਖੀ (ਫਾਜ਼ਿਲਕਾ)
੨੯-੭-੧੨ ਸ੍ਰੀ ਅਕਾਲ ਤਖਤ ਸਾਹਿਬ

## ਸਿੱਖ ਮਿਸ਼ਨ ਉਤਰਾਖੰਡ ਕਾਸ਼ੀਪੁਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗ

ਸਿੱਖ ਮਿਸ਼ਨ ਕਾਸ਼ੀਪੁਰ ਉਤਰਾਖੰਡ ਦੇ ਇੰਚਾਰਜ ਭਾਈ ਹਰਜਿੰਦਰ ਸਿੰਘ ਵੱਲੋਂ ਪ੍ਰ ਰਿਪੋਰਟ ਅਨੁਸਾਰ ਮਿਤੀ ੮-੬-੧੨ ਨੂੰ ਮਿਸ਼ਨ ਵੱਲੋਂ ਖਾਲਸਾ ਪਰਵਾਰ ਰੁਦਰਪੁਰ ਦੇ ਸਹਿਯੋ ਨਾਲ ਗੁਰਦੁਆਰਾ ਸਾਹਿਬ ਦਸਮੇਸ਼ ਨਗਰ ਆਵਾਸ-ਵਿਕਾਸ ਰੁਦਰਪੁਰ ਵਿਖੇ ਅੰਮ੍ਰਿਤ-ਸੰਚ ਕੀਤਾ ਗਿਆ। ਜਿਸ ਵਿਚ ੭੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ ਕਕਾਰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਇਸ ਤੋਂ ਪਹਿ ਖਾਲਸਾ ਪਰਵਾਰ ਵੱਲੋਂ ੨੮ ਮਈ ਤੋਂ ੭ ਜੂਨ ਤਕ ੧੦ ਰੋਜ਼ਾ ਗਿਆਨ ਅੰਜਨ ਸਮਰ ਕੈਂਪ ਗੁ ਨਾਨਕ ਪਬਲਿਕ ਸਕੂਲ ਰੁਦਰਪੁਰ ਵਿਖੇ ਲਾਇਆ ਗਿਆ। ਜਿਸ ਵਿਚ ਵੱਖ-ਵੱਖ ਪਿੰਡਾਂ ਸਕੂਲਾਂ ਦੇ ੧੨੮੭ ਬੱਚਿਆਂ ਨੇ ਭਾਗ ਲਿਆ। ਜਿਸ ਵਿਚ ਪਹਿਲੀ ਕਲਾਸ ਤੋਂ ਲੈ ਕੇ ਪੋਸ ਗ੍ਰੈਜੂਏਟ ਤਕ ਦੇ ਵਿਦਿਆਰਥੀਆਂ ਨੇ ਸ਼ਮੂਲੀਅਤ ਕੀਤੀ। ਜਿੱਥੇ ਹਰ ਬੱਚੇ ਨੂੰ ਇਕ ਸਰਟੀਫਿਕੇ ਤੇ ਇਨਾਮ ਦਿੱਤਾ ਗਿਆ ਉੱਥੇ ਕਲਾਸ ਵਿਚ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਏ ਬੱਚਿ ਨੂੰ ਵਿਸ਼ੇਸ਼ ਇਨਾਮਾਂ ਨਾਲ ਸਨਮਾਨਿਆ ਗਿਆ। ਇਸ ਮੌਕੇ ਖਾਲਸਾ ਪਰਵਾਰ ਦੇ ਮੈਂਬਰ ਅਮਰਜੀਤ ਸਿੰਘ, ਡਾ. ਹਰਪਾਲ ਸਿੰਘ, ਸ. ਪ੍ਰਿਤਪਾਲ ਸਿੰਘ, ਪ੍ਰਚਾਰਕ ਭਾਈ ਪਰਮਜੀ ਸਿੰਘ, ਭਾਈ ਗੁਰਭੇਜ ਸਿੰਘ, ਭਾਈ ਕਰਨੈਲ ਸਿੰਘ ਆਦਿ ਹਾਜ਼ਰ ਸਨ।

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਮਿਤੀ ੫-੯-੨੦੧



ਸਾਕਾ ਬਜਬਜ ਘਾਟ ਦੇ ਨਾਇਕ

**ਬਾਬਾ ਗੁਰਦਿੱਤ ਸਿੰਘ ਜੀ**